# ਵਰਿਆਮ

ਮਈ-੨੦੧੯ ੪੨ਵਾਂ ਸਾਲ





# ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦਾ ਉਪਦੇਸ਼- 11 ਮਾਰਚ 2018, ਸੰਤ ਤਾਰਾ ਸਿੰਘ ਅਨਜਾਣ ਜੀ ਦੇ ਭੋਗ ਸਮਾਗਮ ਤੇ

ਪਰਮ ਸਤਿਕਾਰ ਯੋਗ ਸਾਧ ਸੰਗਤ ਜੀਓ,

ਆਪਣੀ ਰਸਨਾ ਪਵਿੱਤਰ ਕਰੋ, ਸਾਰੇ ਪਿਆਰ ਨਾਲ ਆਖੀਏ, ਧੰਨ ਸਤਿਗੁਰੂ ਜਗਜੀਤ ਸਿੰਘ ਜੀ ।।

ਸਾਧ ਸੰਗਤ ਜੀ, ਇਸ ਸੰਸਾਰ ਦੇ ਅਸੂਲ ਮੁਤਾਬਕ ਇਹ ਪਰਮਾਤਮਾ ਦਾ ਬਣਾਇਆ ਹੋਇਆ ਅਸਥਿਰ ਸੰਸਾਰ ਹੈ, ਜਿਸ ਦੇ ਵਿਚ ਜੋ ਵੀ ਦਿਸਦਾ ਹੈ ਉਹ ਸਥਿਰ ਨਹੀਂ। ਉਸ ਮੁਤਾਬਕ ਅਨਜਾਣ ਜੀ ਸਾਡੇ ਵਿਚੋਂ ਚਲੇਗਏ ਹਨ ਪਰ ਅਨਜਾਣ ਜੀ ਦੀ ਖੁਸ਼ਬੂ ਸਾਡੇ ਵਿਚ ਕਾਇਮ ਹੈ। ਜਦੋਂ ਵੀ ਇਸ ਤਰ੍ਹਾਂ ਦੇ ਸਾਧ, ਸੰਤ, ਸਿਖ ਜਾਂਦੇ ਨੇ ਉਹਨਾਂ ਦੀ ਕਮੀ ਮਹਿਸੂਸ ਹੁੰਦੀ ਹੈ । ਇਹ ਸਤਿਗੁਰੂ ਸੱਚੇ ਪਾਤਸ਼ਾਹ ਦਾ ਬਣਾਇਆ ਇਕ ਅਸੂਲ ਹੈ ।

ਮੇਰਾ ਅਨਜਾਣ ਜੀ ਨਾਲ ਵਾਹ ਪਿਛਲੇ ਪੰਜ ਕੁ ਸਾਲ ਤੋਂ ਜਿਆਦਾ ਪਿਆ ਹੈ।ਇਕ ਟਾਈਮ ਸੀ ਜਦੋਂ ਇਹ ਸਮਝਿਆ ਜਾਂਦਾ ਸੀ ਕਿ ਜਿਨੀਂ ਰਚਨਾ ਔਖੀ ਲਿਖੀ ਜਾਵੇਗੀ ਉਨਾਂ ਹੀ ਜਿਆਦਾ ਲਗੇਗਾ ਕਿ ਮੈਂ ਜਿਆਦਾ ਵਿਦਵਾਨ ਹਾਂ। ਮੈਂ ਪਿਛੇ ਜਿਹੇ ਅਨਜਾਣ ਜੀ ਦਾ ਲਿਖਿਆ ਹੋਇਆ 'ਨਾਮਧਾਰੀ ਇਤਿਹਾਸ- ਸੰਖੇਪ' ਪੜ੍ਹਿਆ ਹੈ । ਉਹਨਾਂ ਨੇ ਐਨਾ ਸਾਦਾ ਲਿਖਿਆ ਹੋਇਆ ਹੈ, ਐਨੇ ਛੋਟੇ ਛੋਟੇ ਵਾਕ ਲਿਖੇ ਹੋਏ ਨੇ ਕਿ ਸਮਝਣਾ ਬੜਾ ਸੌਖਾ ਲਗਦਾ ਹੈ। ਉਸਨੂੰ ਹਰ ਕੋਈ ਸਮਝ ਸਕਦਾ ਹੈ ਔਰ ਸਮਝ ਕੇ ਐਨਾ ਰੋਚਕ ਲਗਦਾ ਹੈ ਕਿ ਤੁਸੀਂ ਇਕੋ ਵਾਰੀ ਹੀ ਉਸਨੂੰ ਬੈਠਕੇ ਪੜ੍ਹ ਲਵੋ। ਨਾਮਧਾਰੀ ਇਤਿਹਾਸ ਦੀ ਜਿਹੜੀ ਉਹਨਾਂ ਸੇਵਾ ਕੀਤੀ, ਉਹ ਵੀ ਇਸ ਤਰ੍ਹਾਂ ਕੀਤੀ ਕਿ ਉਹਨਾ ਨੇ ਆਪਣੇ ਆਪ ਨੂੰ ਕਦੀ ਜਣਾਇਆ ਨਹੀਂ, ਕਦੀ ਆਪਣੇ ਆਪ ਨੂੰ ਪ੍ਰੋਜੈਕਟ ਨਹੀਂ ਕੀਤਾ, ਕਿ ਮੈਂ ਏਨੀਆਂ ਸਾਰੀਆਂ ਕਿਤਾਬਾਂ ਲਿਖੀਆਂ ਨੇ, ਮੇਰਾ ਨਾਂ ਲਿਆ ਜਾਵੇ, ਮੈਨੂੰ ਕਿਤੇ ਔਨਰ ਕੀਤਾ ਜਾਵੇ, ਮੇਰੇ ਬਾਰੇ ਦਸਿਆ ਜਾਵੇ।ਉਹ ਮੇਲਿਆਂ ਵਿਚ ਆਉਂਦੇ ਸੀ ਤੇ ਆ ਕੇ ਚੁਪ ਕਰਕੇ ਪਿਛੇ ਬੈਠ ਕੇ ਆਪਣੀ ਸੇਵਾ ਕਰਕੇ ਚਲੇ ਜਾਂਦੇ ਸੀ। ਬਹੁਤ ਚਿਰ ਸਤਿਜੁਗ ਦੀ ਵੀ ਸੇਵਾ ਕਰਦੇ ਰਹੇ ਪਰ ਕਦੇ ਆਪਣੇ ਆਪ ਨੂੰ ਜਣਾਇਆ ਨਹੀਂ।

ਪਿਛੇ ਜਿਹੇ ਮੈਂ ਥਾਈਲੈਂਡ ਗਿਆ ਸੀ। ਉਥੇ ਇਕ ਆਪਣੀ ਬੀਬੀ ਸਕੂਲ ਵਿਚ ਪੜ੍ਹਾਉਂਦੀ ਹੈ। ਉਸਨੇ ਪੁਛਿਆ ਕਿ ਮੈਨੂੰ ਪੰਜਾਬੀ ਦਾ ਸਲੇਬਸ ਮਿਲ ਸਕਦਾ ਹੈ? ਉਸੇ ਸਮੇਂ ਅਨਜਾਣ ਜੀ ਦਾ ਧਿਆਨ ਆਇਆ, ਵਰਿਆਮ ਜੀ ਦੀ ਬੇਟੀ ਤੇ ਉਹਨਾਂ ਦੀ ਨੂੰਹ ਬੀਬੀ ਰਾਜੀ ਨੂੰ ਫੋਨ ਕੀਤਾ ਕਿ ਅਨਜਾਣ ਜੀ ਨੂੰ ਪੁੱਛੋ ਕਿ ਪੰਜਾਬੀ ਦਾ ਸਲੇਬਸ ਮਿਲ ਸਕਦਾ ਹੈ? ਉਹਨਾਂ ਦਿਨ੍ਹਾਂ ਵਿਚ ਓਹਨਾਂ ਨੂੰ ਆਕਸੀਜਨ ਲਗੀ ਹੋਈ ਸੀ ਤੇ ਉਹ ਘਰੋਂ ਬਾਹਰ ਵੀ ਨਹੀਂ ਜਾ ਸਕਦੇ ਸੀ।ਉਹਨਾਂ ਨੇ ਬੀਬੀ ਨੂੰ ਕਿਹਾ ਕਿ ਇਹ ਚੀਜ਼ (ਮੇਟੀਰਿਅਲ/ਸਲੇਬਸ) ਏਥੋਂ ਮੰਗਵਾ ਲੈ, ਇਹ ਕਿਤਾਬ ਏਥੋਂ ਮੰਗਵਾ ਲੈ। ਉਹਨਾਂ ਦਾ ਉਦੋਂ ਵੀ ਇਹੀ ਜੀਅ ਕੀਤਾ ਕਿ ਮੈਥੋਂ ਜਿਹੜੀ ਵੀ ਸੇਵਾ ਹੋ ਸਕੇ ਮੈਂ ਕਰਕੇ ਜਾਵਾਂ।ਕੁਝ ਚਿਰ ਪਹਿਲਾਂ, ਸਾਲ ਦੋ ਸਾਲ ਪਹਿਲਾਂ ਅਰਜ ਕੀਤੀ ਕਿ ਸਤਿਗੁਰੂ ਪਰਤਾਪ ਸਿੰਘ ਸਕੂਲ ਦਾ ਧਾਰਮਿਕ ਦਾ ਸਲੇਬਸ ਬਣਾ ਦਿਓ।ਉਦੋਂ ਹੀ ਵੀਹ ਦਿਨ ਮਹੀਨੇ ਦੇ ਅੰਦਰ ਬਣਾਕੇ ਸਾਡੇ ਕੋਲ ਲੈਕੇ ਆ ਗਏ, ਕਿ ਆ ਲਓ ਜੀ, ਇਹ ਸੇਲੇਬਸ ਤਿਆਰ ਹੈ। ਇਸ ਵਿਚ ਕੋਈ ਘਾਟਾ ਵਾਧਾ ਹੈ ਤਾਂ ਦਸੋ। ਕੁਝ ਵੀ ਕਰਨ ਦਾ, ਕਿਸੇ ਨੂੰ ਵੀ ਪੜ੍ਹਾਓਣ ਦਾ ਇਕ ਚਾਅ ਸੀ।ਕਦੀ ਇਸਨੂੰ ਬੋਝ ਨਹੀਂ ਸਮਝਦੇ ਸੀ।ਨਾਮਧਾਰੀ ਇਤਿਹਾਸ ਦੀ ਸੇਵਾ ਕਰਕੇ ਇਕ ਖੁਸ਼ੀ ਮਹਿਸੂਸ ਕਰਦੇ ਸੀ, ਇਕ ਸੰਤੁਸ਼ਟੀ ਮਹਿਸੂਸ ਕਰਦੇ ਸੀ।

ਮੈਂ ਇਹ ਸਮਝਦਾ ਹਾਂ ਕਿ ਇਹ ਕੁਦਰਤ ਦਾ ਅਸੂਲ ਹੈ ਕਿ ਜਿਹੜਾ ਵੀ ਜਾਂਦਾ ਹੈ ਉਸਦਾ ਘਾਟਾ ਕੁਦਰਤ, ਸਤਿਗੁਰੂ ਆਪ ਪੂਰਾ ਕਰਦਾ ਹੈ। ਉਹਨਾਂ ਦੇ ਜਾਣ ਨਾਲ ਇਕ ਘਾਟਾ ਜਰੂਰ ਮਹਿਸੂਸ ਹੋਇਆ ਹੈ।

**ਉਹ ਨਾਮਧਾਰੀ ਪੰਥ ਦਾ ਇਕ ਹੀਰਾ ਸਨ।**

ਉਹਨਾਂ ਨੇ ਵੱਡਮੁਲੀ ਸੇਵਾ ਕੀਤੀ ਹੈ।ਸਾਡਾ ਇਹ ਜੀਅ ਕਰਦਾ ਹੈ ਕਿ ਉਹਨਾਂ ਦੀ ਸੇਵਾ ਸਾਨੂੰ ਏਸੇ ਤਰ੍ਹਾਂ ਹੋਰ ਮਿਲਦੀ ਰਹਿੰਦੀ।ਇਸ ਤਰ੍ਹਾਂ ਹੀ ਉਹ ਕਿਰਪਾ ਕਰਦੇ ਰਹਿੰਦੇ। ਉਹਨਾਂ ਦੇ ਬਣਾਏ ਹੋਏ ਸਲੇਬਸ, ਉਹਨਾਂ ਦੀਆਂ ਲਿਖੀਆਂ ਹੋਈਆਂ ਕਿਤਾਬਾਂ ਅਗੋਂ ਬੱਚੇ ਪੜ੍ਹਕੇ ਹੋਰ ਸਿੱਖੀ ਦੇ ਨਾਲ ਜੁੜਦੇ ਰਹਿਣ ਕਿਉਂਕਿ ਇਹ ਬਹੁਤ ਵੱਡਾ ਪਰ-ਉਪਕਾਰ ਹੈ ਕਿ ਜਿਸ ਤਰ੍ਹਾਂ ਦੀਆਂ ਕਿਤਾਬਾਂ ਉਹਨਾਂ ਨੇ ਲਿਖੀਆਂ, ਜਿਸ ਤਰ੍ਹਾਂ ਉਹਨਾਂ ਨੇ ਬਚਿਆਂ ਨੂੰ ਪੜ੍ਹਾਇਆ, ਉਸ ਨਾਲ ਇਹ ਪ੍ਰਾਪਤੀ ਹੋਈ ਕਿ ਉਹਦੇ ਨਾਲ ਸਿੱਖੀ ਵਧੀ। ਸਿੱਖੀ ਵੱਧਣ ਨਾਲ ਸ਼ਾਂਤੀ ਵਧੀ, ਸਾਡੇ ਅੰਦਰ ਸ਼ਾਂਤੀ ਆਈ।

**ਸੱਚੇ ਪਾਤਸ਼ਾਹ ਕਿਰਪਾ ਕਰਨ, ਬਖਸ਼ਸ਼ ਕਰਨ।ਉਹਨਾਂ ਦੇ ਘਰ ਵਿਚ ਕੋਈ ਘਾਟਾ ਨਹੀਂ।ਅਗੇ ਤੋਂ ਵੀ ਸੱਚੇ ਪਾਤਸ਼ਾਹ ਇਸ ਤਰ੍ਹਾਂ ਦੀ ਕਿਰਪਾ ਕਰਨ ਕਿ ਅਨਜਾਣ ਜੀ ਵਰਗੇ ਹੋਰ ਲਿਖਾਰੀ ਆਉਣ, ਜਿਹੜੇ ਨਿਰਮਾਣ ਵੀ ਹੋਣ, ਗੁਰਸਿੱਖ ਵੀ ਹੋਣ ਤੇ ਵਿਦਵਾਨ ਵੀ ਹੋਣ ।**

ਸਤਿ ਸ੍ਰੀ ਅਕਾਲ ।।

# ਵਰਿਆਮ

## ਮਈ - ੨੦੧੯

## ਜਿਲਦ-੪੩

## ਅੰਕ- ੭



**ਬਾਨੀ ਸੰਪਾਦਕ**

**ਜਗਦੀਸ਼ ਸਿੰਘ 'ਵਰਿਆਮ'**

ਸ਼੍ਰੋਮਣੀ ਪੰਜਾਬੀ ਸਾਹਿਤਕ ਪੱਤਰਕਾਰ

**ਸੰਪਾਦਕ : ਡਾ. ਰਜਵੰਤ ਕੌਰ**

ਮੋਬਾਇਲ : 98786-16996,
98143-18720

| ਦਫਤਰ ਦਾ ਪਤਾ: | Office Address : |
| --- | --- |
| ਮਾਸਿਕ ਵਰਿਆਮ | Monthly WARYAM |
| ਲਾਡੋਵਾਲੀ ਰੋਡ | |
| (ਸਾਹਮਣੇ ਸੈਂਟਰਲ ਟਾਊਨ) | Ladowali Road. |
| ਜਲੰਧਰ- ੧੪੪੦੦੧ | Opp. Central Town, Jalandhar-144001 |
| ਫੋਨ-:੦੧੮੧- ੨੨੨੨੫੪੩ | Ph.:0181-2222543 (O) |


## ਵਰਿਆਮ ਦੇ ਦਰ

| | |
| --- | --- |
| ਇਹ ਅੰਕ | ੪੦-੦੦ |
| ਸਲਾਨਾ ਚੰਦਾ | ੪੦੦-੦੦ |
| ਜੀਵਨ ਮੈਂਬਰ | ੧੦੦੦-੦੦ |
| ਵਿਦੇਸ਼ ਲਈ | ੫੦ ਪੌਂਡ ਜਾਂ ੬੦ ਡਾਲਰ ਅਮਰੀਕੀ |
| ਹਵਾਈ ਡਾਕ ਰਾਹੀਂ | (ਸਾਲਾਨਾ) |

ਚੈਕ ਡਰਾਫਟ ਕੇਵਲ Waryam ਦੇ ਨਾਂਅ ਤੇ ਹੀ ਭੇਜੇ ਜਾਣ

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ



---

**WARYAM** Current A/C No.
607201010050208
IFSC/RTGS Code :UBIN0560723
Union Bank of India Rama Mandi Jalandhar City


ਈ-ਮੇਲ ਪਤਾ :
jagdishsinghwariam@gmail.com
drrajwant@gmail.com

ਸੰਪਾਦਕੀ

# ਇਹ ਅੰਕ

ਮਈ 2018 ਦਾ ਇਹ ਅੰਕ ਮੇਰੇ ਧਰਮ ਪਿਤਾ ਅਤੇ ਉੱਘੇ, ਵਿਦਵਾਨ, ਲੇਖਕ, ਸਾਹਿਤਕਾਰ, ਇਤਿਹਾਸਕਾਰ ਅਤੇ ਸਾਹਿਤ ਰਤਨ ਪ੍ਰੋ. ਤਾਰਾ ਸਿੰਘ ਅਨਜਾਣ ਜੀ ਦੀ ਨਿੱਘੀ ਯਾਦ ਵਿੱਚ ਪ੍ਰਕਾਸ਼ਿਤ ਹੋ ਰਿਹਾ ਹੈ ਜੋ ਸਾਨੂੰ 6 ਮਾਰਚ 2018 ਨੂੰ ਸਦੀਵੀ ਵਿਛੋੜਾ ਦੇ ਕੇ ਸਤਿਗੁਰੂ ਜੀ ਦੇ ਚਰਣਾਂ ਵਿੱਚ ਜਾ ਬਿਰਾਜੇ ਹਨ।

ਇਕ ਸਾਲ ਪਹਿਲਾਂ ਅਸੀਂ ਮੇਰੇ ਪਿਤਾ, ਵਰਿਆਮ ਦੇ ਬਾਨੀ ਸੰਪਾਦਕ ਸ. ਜਗਦੀਸ਼ ਸਿੰਘ ਵਰਿਆਮ ਵਿਸ਼ੇਸ਼ ਅੰਕ ਪਿਤਾ ਜੀ ਦੇ ਦਿਸ਼ਾ ਨਿਰਦੇਸ਼ ਹੇਠ ਕੱਢਿਆ ਸੀ। ਉਦੋਂ ਪਿਛਲੇ ਸਵਾ ਸਾਲ ਤੋਂ ਮੌਤ ਦੇ ਕਾਲੇ ਬੱਦਲ ਮੰਡਰਾਉਂਦੇ ਨਜ਼ਰ ਆ ਰਹੇ ਸਨ ਤੇ ਇਹ ਵੀ ਪਤਾ ਸੀ ਕਿ ਬਿਜਲੀ ਕੜਕੇਗੀ ਵੀ ਅਤੇ ਡਿਗੇਗੀ ਵੀ ਅਤੇ ਇੰਝ ਹੀ ਹੋਇਆ। ਵਰਿਆਮ ਜੀ ਸਾਨੂੰ ਛੱਡ ਕੇ ਚਲੇ ਗਏ। ਉਨ੍ਹਾਂ ਦੇ ਜਾਣ ਤੋਂ ਬਾਅਦ ਪਿਤਾ ਜੀ ਨੇ ਵਰਿਆਮ ਪਰਵਾਰ ਦੀ ਨਾ ਕੇਵਲ ਬਾਂਹ ਹੀ ਫੜੀ ਸਗੋਂ ਉਸਨੂੰ ਆਪਣਾ ਸਹਾਰਾ ਦੇ ਕੇ ਆਪਣੀ ਮੰਜਲ ਵਲ ਤੁਰਣ ਲਈ ਪ੍ਰੇਰਿਆ ਵੀ ਤੇ ਮਦਦ ਵੀ ਕੀਤੀ। ਉਦੋਂ ਇਹ ਨਹੀਂ ਪਤਾ ਸੀ ਕਿ ਇਕ ਸਾਲ ਬਾਅਦ ਇਹ ਭਾਣਾ ਵਰਤੇਗਾ ਅਤੇ ਅਸੀਂ ਪਿਤਾ ਜੀ ਯਾਦ ਵਿਚ ਇੱਕ ਵਿਸ਼ੇਸ਼ ਅੰਕ ਕਢਾਂਗੇ।

ਇਸ ਅੰਕ ਨੂੰ ਤਿਆਰ ਕਰਨ ਵਾਸਤੇ ਪਿਤਾ ਜੀ ਦੇ ਪੁਰਾਣੇ ਮਿੱਤਰਾਂ, ਸਾਥੀਆਂ ਅਤੇ ਸਹਿ ਕਰਮੀਆਂ ਦਾ ਵਿਸ਼ੇਸ਼ ਯੋਗਦਾਨ ਹੈ। ਆਪਣੇ ਅਧਿਆਪਨ ਕਾਲ ਤੋਂ ਸ਼ੁਰੂ ਹੋ ਕੇ ਦਿੱਲੀ ਦੇ ਸਕੂਲਾਂ ਵਿਚ ਪੰਜਾਬੀ ਪੜ੍ਹਾਉਣ ਲਈ ਸੰਘਰਸ਼ ਕਰਨ ਵੇਲੇ ਦੇ ਸਾਥੀ, SCERT ਦੇ ਸਾਥੀ, GSTA (ਗੌਰਮਿੰਟ ਸਕੂਲ ਟੀਚਰ ਐਸੋਸੀਏਸ਼ਨ) ਦੇ ਮੈਂਬਰ, ਸਤਿਜੁਗ ਨਾਲ ਜੁੜੇ ਸਹਿਯੋਗੀ, ਨਾਮਧਾਰੀ ਪੰਥ ਦੇ ਲੇਖਕ ਅਤੇ ਕਵੀ ਅਤੇ ਹੋਰ ਵੀ ਦੇਸ਼ਾਂ ਵਿਦੇਸ਼ਾਂ ਵਿਚ ਜਿੱਥੇ ਜਿੱਥੇ ਵੀ ਉਨ੍ਹਾਂ ਨੇ ਕੰਮ ਕੀਤਾ, ਉਨ੍ਹਾਂ ਸਾਰਿਆਂ ਨੇ ਪਿਤਾ ਜੀ ਪ੍ਰਤੀ ਆਪਣੇ ਭਾਵ ਅਤੇ ਸ਼ਰਧਾ ਸੁਮਨ ਭੇਜੇ ਹਨ। ਪਿਤਾ ਜੀ ਨੇ ਹਮੇਸ਼ਾ ਪੰਜਾਬੀ ਨੂੰ ਅੱਗੇ ਵਧਾਉਣ ਲਈ ਹੀ ਕੰਮ ਕੀਤਾ। ਚਾਹੇ ਉਹ ਨਿਕੇ ਬੱਚਿਆਂ ਨੂੰ ਪੰਜਾਬੀ ਪੜ੍ਹਾਉਣ ਦਾ ਕੰਮ ਹੋਵੇ ਜਾਂ ਫੇਰ ਅਧਿਆਪਕਾਂ ਨੂੰ ਟ੍ਰੇਨਿੰਗ ਦੇਣ ਦਾ ਕੰਮ ਹੋਵੇ, ਉਹ ਹਮੇਸ਼ਾਂ ਤਿਆਰ ਬਰ ਤਿਆਰ ਰਹਿੰਦੇ ਸਨ। ਕਿਸੇ ਵੀ ਲੈਕਚਰ, ਭਾਸ਼ਣ ਜਾਂ ਸੈਮੀਨਾਰ ਕਰਾਉਣ ਵੇਲੇ ਉਨ੍ਹਾਂ ਨੂੰ ਕਿਸੇ ਵਿਸ਼ੇਸ਼ ਤਿਆਰੀ ਦੀ ਜਰੂਰਤ ਨਹੀਂ ਹੁੰਦੀ ਸੀ। ਉਹ ਕਿਸੇ ਵੀ ਵਿਸ਼ੇ ਤੇ ਘੰਟਿਆਂ ਬੱਧੀ ਬੜੇ ਸਹਿਜ, ਸਰਲ ਅਤੇ ਪ੍ਰਭਾਵਸ਼ਾਲੀ ਤਰੀਕੇ ਨਾਲ ਗੱਲ ਕਰ ਸਕਦੇ ਸਨ ਅਤੇ ਆਪਣੇ ਸਰੋਤਿਆਂ ਦਾ ਮਨ ਮੋਹ ਲੈਂਦੇ ਸਨ। ਅੰਦਰ ਛਪੇ ਲੇਖਾਂ ਵਿੱਚ ਤੁਸੀਂ ਉਨ੍ਹਾਂ ਦੇ ਜੀਵਨ ਸੰਘਰਸ਼ ਕਾਰਜ-ਕੁਸ਼ਲਤਾ, ਵਿਦਵਤਾ, ਨਿਰਮਾਣਤਾ ਅਤੇ ਆਪਣੇ ਇਸ਼ਟ ਦੇਵ ਦੇ ਪ੍ਰਤੀ ਸ਼ਰਧਾ ਬਾਰੇ ਪੜ੍ਹੋਗੇ।

ਉਨ੍ਹਾਂ ਦੇ ਜੀਵਨ ਵਿਚ ਮੇਰਾ ਪ੍ਰਵੇਸ਼ 22 ਸਾਲ ਪਹਿਲਾਂ ਹੋਇਆ ਜਦੋਂ ਮੇਰਾ ਅਨੰਦ ਕਾਰਜ ਉਨ੍ਹਾਂ ਦੇ ਵੱਡੇ ਸਪੁੱਤਰ ਤੇਜਵੰਤ ਸਿੰਘ (ਰਾਣਾ) ਨਾਲ ਹੋਇਆ। ਉਦੋਂ ਤੋਂ ਲਗਾਤਾਰ ਮੈਂ ਉਨ੍ਹਾਂ ਦੇ ਅਸ਼ੀਰਵਾਦ ਦੀ ਪਾਤਰ ਰਹੀ ਹਾਂ। ਚਾਹੇ ਪਰਵਾਰ ਹੋਵੇ ਜਾਂ ਸਮਾਜ, ਮੈਂ ਹਮੇਸ਼ਾ ਉਨ੍ਹਾਂ ਨੂੰ ਦੇਂਦੇ ਹੀ ਵੇਖਿਆ-ਪਿਆਰ, ਸਤਿਕਾਰ, ਮਾਨ ਸਨਮਾਨ, ਗਿਆਨ, ਸਹਾਇਤਾ ਅਤੇ ਹੋਰ ਵੀ ਬਹੁਤ ਕੁਝ। ਪਰ ਇਕ ਗੱਲ ਦਾ ਅਫਸੋਸ ਹੈ ਕਿ ਉਨ੍ਹਾਂ ਸਾਨੂੰ ਇਕ ਚੀਜ਼ ਨਹੀਂ ਦਿੱਤੀ-ਉਹ ਸੀ ਮੌਕਾ। ਉਨ੍ਹਾਂ ਸਾਨੂੰ ਮੌਕਾ ਨਹੀਂ ਦਿੱਤਾ ਕਿ ਅਸੀਂ ਉਹਨਾਂ ਨੂੰ ਬੀਮਾਰੀ ਦੀ ਗੰਭੀਰ ਅਵਸਥਾ ਵਿਚੋਂ ਬਾਹਰ ਕੱਢ ਸਕਦੇ ਤਾਂ ਜੋ ਅਸੀਂ ਲੰਮੇ ਸਮੇਂ ਤਕ ਪਿਤਾ ਰੂਪੀ ਰੁਖ ਦਾ ਸੁਖ ਮਾਣ ਸਕਦੇ। ਸ਼ਾਇਦ ਇਹ ਹੀ ਸਤਿਗੁਰੂ ਜੀ ਦੀ ਰਜ਼ਾ ਸੀ।

## ਤੇ ਕੰਮੜੇ ਵਿਸਾਰਿ

ਪ੍ਰੋ. ਤਾਰਾ ਸਿੰਘ ਅਨਜਾਣ ਜੀ ਦੀ ਪੁਸਤਕ ਰਿਲੀਜ਼

29 ਮਾਰਚ 2018 ਨੂੰ ਪੰਜਾਬੀ ਸਾਹਿਤ ਸਭਾ ਨਵੀਂ ਦਿੱਲੀ ਵਲੋਂ ਪੰਜਾਬੀ ਭਵਨ ਵਿਖੇ ਪ੍ਰੋ. ਤਾਰਾ ਸਿੰਘ ਅਨਜਾਣ ਜੀ ਦੀ ਯਾਦ ਸਭਾ ਵਿੱਚ ਸ਼ਾਮਿਲ ਪਤਵੰਤੇ ਸੱਜਣਾਂ ਵਲੋਂ ਉਨ੍ਹਾਂ ਦੀ ਪੁਸਤਕ 'ਤੇ ਕੰਮੜੇ ਵਿਸਾਰਿ' ਰਿਲੀਜ਼ ਕੀਤੀ ਗਈ। ਇਹ ਪੁਸਤਕ 21 ਗਿਆਨ ਭਰਪੂਰ ਲੇਖਾਂ ਦਾ ਸੰਗ੍ਰਹਿ ਹੈ। ਗੁਰਬਾਣੀ ਵਿੱਚ ਦਰਜ ਸ਼ੇਖ ਫਰੀਦ ਜੀ ਦੀ ਤੁਕ-

ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ॥
ਮਤੁ ਸ਼ਰਮਿੰਦਾ ਥੀਵਹੀ ਸਾਈ ਦੈ ਦਰਬਾਰਿ॥

ਦੇ ਮੁਤਾਬਿਕ ਮਨੁੱਖੀ ਵਿਕਾਰਾਂ ਤੋਂ ਦੂਰ ਰਹਿਣ ਦੇ ਮੰਤਵ ਨਾਲ ਇਹ ਕਿਤਾਬ ਲਿਖੀ ਗਈ ਹੈ। ਅਰਥਾਤ ਇਸ ਵਿਚ ਇਹ

ਦਰਸਾਇਆ ਗਿਆ ਹੈ ਕਿ ਜਿਨ੍ਹਾਂ ਕੰਮਾਂ ਵਿੱਚ ਜੀਵਨ ਵਾਸਤੇ ਕੋਈ ਲਾਭ ਨਹੀਂ ਹੈ, ਸਾਨੂੰ ਉਹ ਕੋਝੇ ਕੰਮ ਤਿਆਗ ਦੇਣੇ ਚਾਹੀਦੇ ਹਨ, ਨਹੀਂ ਤੇ ਪਰਮਾਤਮਾ ਦੇ ਦਰਬਾਰ ਵਿੱਚ ਸ਼ਰਮਿੰਦਾ ਹੋਣਾ ਪੈਣਾ ਹੈ। ਅਰਥਾਤ ਗੁੱਸਾ ਕਰਨਾ, ਕਿਸੇ ਦੀ ਨਿੰਦਿਆ ਚੁਗਲੀ ਕਰਨੀ, ਹਉਮੈ ਵਿੱਚ ਰਹਿਣਾ, ਆਪਣੀ ਗਲਤੀ ਨਾ ਮੰਨਣਾ, ਛਲ ਕਰਨਾ ਆਦਿ ਵਿਕਾਰਾਂ ਨੂੰ ਤਿਆਗ ਦੇਣਾ ਚਾਹੀਦਾ ਹੈ। ਇਨ੍ਹਾਂ ਦੇ ਬਿਨਾਂ ਹੀ ਜ਼ਿੰਦਗੀ ਸੁਖਾਲੀ ਹੋ ਸਕਦੀ ਹੈ। ਮਿੱਠਾ ਬੋਲਣਾ, ਚੁੱਪ ਰਹਿਣਾ (ਫਾਲਤੂ ਨਾ ਬੋਲਣਾ), ਆਪਣੀ ਗਲਤੀ ਸਵੀਕਾਰ ਕਰਨਾ, ਸਭ ਦਾ ਭਲਾ ਸੋਚਣਾ, ਹਰ ਵੇਲੇ ਪਰਮਾਤਮਾ ਨੂੰ ਚੇਤੇ ਰਖਣਾ, ਆਪਣੇ ਅੰਦਰ ਦੇ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਰੂਪੀ ਰਾਵਨ ਨੂੰ ਸਾੜਨਾ, ਸ਼ਾਕਾਹਾਰੀ ਭੋਜਨ ਅਪਨਾਉਣਾ, ਮਾਪਿਆਂ ਦਾ ਜੱਸ ਗਾਉਣਾ, ਉਨ੍ਹਾਂ ਦੀ ਕੀਰਤੀ ਨੂੰ ਵਧਾਉਣਾ, ਆਪਣੀ ਸਿਹਤ ਅਤੇ ਸੋਧ ਨੂੰ ਠੀਕ ਰਖਣ ਵਿਚ ਯਤਨਸ਼ੀਲ ਰਹਿ ਕੇ ਜੀਵਨ ਸੁਖਾਲਾ ਬਨਾਇਆ ਜਾ ਸਕਦਾ ਹੈ।

ਇਨ੍ਹਾਂ ਲੇਖਾਂ ਵਿਚ ਲੇਖਕ ਨੇ ਆਪਣੇ ਘਰ ਦੀ ਮਹੱਤਤਾ ਸਮਝਾਈ ਹੈ ਅਤੇ ਇਹ ਵੀ ਦੱਸਿਆ ਹੈ ਕਿ ਹਵਾ ਅਤੇ ਆਵਾਜ਼ ਦੇ ਪ੍ਰਦੂਸਣ ਤੋ ਬੱਚ ਕੇ, ਵਾਤਾਵਰਨ ਨੂੰ ਸਾਫ ਸੁਥਰਾ ਰਖ ਕੇ ਅਤੇ ਦੂਜਿਆਂ ਨਾਲ ਪਿਆਰ ਤੇ ਖੁਸ਼ੀਆਂ ਵੰਡ ਕੇ ਵੀ ਤਿਉਹਾਰ ਮਨਾਏ ਜਾ ਸਕਦੇ ਹਨ। 84 ਲਖ ਜੂਨਾਂ ਵਿਚੋਂ ਇਕ ਮਨੁੱਖ ਹੀ ਐਸਾ ਜੀਵ ਹੈ, ਜੋ ਪਰਮਾਤਮਾ ਦੀ ਭਗਤੀ ਕਰਕੇ ਉਸਨੂੰ ਪਾ ਸਕਦਾ ਹੈ। ਇਸ ਲਈ ਮਨੁੱਖ ਨੂੰ ਕੋਝੇ ਕੰਮ ਤਿਆਗ ਕੇ ਸਤਿਗੁਰੂ ਗੋਬਿੰਦ ਸਿੰਘ ਜੀ ਦੀ ਬਖਸ਼ੀ ਹੋਈ ਸਿੱਖੀ ਅਨੁਸਾਰ ਆਪਣੇ ਜੀਵਨ ਨੂੰ ਉੱਚਾ, ਸੁੱਚਾ, ਦ੍ਰਿੜ ਅਤੇ ਸ਼ਾਂਤ ਬਨਾਉਣਾ ਚਾਹੀਦਾ ਹੈ। ਇਸ ਪੁਸਤਕ ਵਿੱਚ ਗੁਰਬਾਣੀ ਦੇ ਸ਼ਲੋਕਾਂ ਰਾਹੀਂ ਪ੍ਰਮਾਣ ਦਿੱਤੇ ਗਏ ਹਨ। ਉੱਥੇ ਮੁਹਾਵਰੇ ਅਤੇ ਅਖਾਣ ਵਰਤ ਕੇ ਬਹੁਤ ਹੀ ਸਰਲ ਭਾਸ਼ਾ ਵਿੱਚ ਵਿਆਖਿਆ ਕੀਤੀ ਗਈ ਹੈ। ਇਸ ਪੁਸਤਕ ਨੂੰ ਪੜਣਾ ਅਤੇ ਅਮਲ ਕਰਨਾ ਨੌਜਵਾਨ ਪੀੜ੍ਹੀ ਲਈ ਬਹੁਤ ਹੀ ਲਾਹੇਵੰਦ ਹੈ।

## ਰਾਸ਼ਟਰ ਮੰਡਲ ਖੇਡਾਂ 2018-ਭਾਰਤ ਦਾ ਸ਼ਾਨਦਾਰ ਪ੍ਰਦਰਸ਼ਨ

ਆਸਟਰੇਲੀਆ ਦੇ ਸ਼ਹਿਰ ਗੋਲਡ ਕੋਸਟ ਵਿਖੇ 4 ਅਪਰੈਲ ਤੋਂ 15 ਅਪਰੈਲ 2018 ਤਕ 21ਵੀਂ ਰਾਸ਼ਟਰ ਮੰਡਲ ਖੇਡਾਂ ਦਾ ਆਯੋਜਨ ਹੋਇਆ। ਇਸ ਵਿੱਚ ਭਾਰਤ ਦੇ 218 ਖਿਡਾਰੀਆਂ ਨੇ ਹਿੱਸਾ ਲਿਆ ਜਿਨ੍ਹਾਂ ਵਿਚੋਂ 103 ਮਹਿਲਾ ਅਤੇ 115 ਪੁਰਸ਼ ਖਿਡਾਰੀ ਸਨ।

ਖੇਡਾਂ ਦੇ ਪਹਿਲੇ ਦਿਨ ਮੀਰਾਬਾਈ ਚਾਨੂੰ ਨੇ ਮਹਿਲਾ ਵਰਗ ਦੇ ਵੇਟ ਲਿਫਟਿੰਗ ਮੁਕਾਬਲੇ ਵਿੱਚ ਸੋਨੇ ਦਾ ਤਗਮਾ ਜਿੱਤ ਕੇ ਭਾਰਤ ਲਈ ਸੋਨੇ ਦੇ ਤਗਮਿਆਂ ਦਾ ਖਾਤਾ ਖੋਲ੍ਹਿਆ। ਉਸ ਤੋਂ ਬਾਅਦ ਮੈਡਲਾਂ ਦਾ ਸਿਲਸਿਲਾ ਜਾਰੀ ਰਿਹਾ ਅਤੇ ਇਕ ਤੋਂ ਬਾਅਦ ਇਕ ਕਰਕੇ ਭਾਰਤੀ ਖਿਡਾਰੀਆਂ ਨੇ 26 ਸੋਨੇ ਦੇ 20 ਚਾਂਦੀ ਦੇ ਅਤੇ 20 ਕਾਂਸੀ ਦੇ ਤਗਮੇ ਜਿੱਤ ਕੇ ਕੁਲ 66 ਤਗਮਿਆਂ, ਨਾਲ ਮੈਡਲ ਸੂਚੀ ਵਿਚ ਆਸਟਰੇਲੀਆ ਅਤੇ ਇੰਗਲੈਂਡ ਤੋਂ ਬਾਅਦ ਤੀਸਰਾ ਸਥਾਨ ਪ੍ਰਾਪਤ ਕੀਤਾ।

ਇਨ੍ਹਾਂ ਖੇਡਾਂ ਵਿੱਚ ਸਭ ਤੋਂ ਵੱਧ ਤਗਮੇ ਨਿਸ਼ਾਨੇ-ਬਾਜੀ (16) ਵਿੱਚ ਜਿੱਤੇ। ਇਸੇ ਤਰ੍ਹਾਂ ਕੁਸ਼ਤੀ ਵਿਚ 12, ਵੇਟ ਲਿਫਟਿੰਗ ਵਿੱਚ 9, ਬੈਡਮਿੰਟਨ ਵਿਚ 6, ਮੁੱਕੇਬਾਜੀ ਵਿਚ 9, ਟੇਬਲ ਟੈਨਿਸ ਵਿੱਚ 8, ਸਕੂਐਸ਼ ਵਿਚ 2, ਅਥਲੈਟਿਕਸ ਵਿੱਚ 3 ਅਤੇ ਪੈਰਾ ਸਪੋਰਟਸ ਵਿਚ 1 ਤਗਮਾ ਹਾਸਿਲ ਕੀਤਾ। ਇਨ੍ਹਾਂ ਖੇਡਾਂ ਵਿੱਚ ਖਿਡਾਰੀਆਂ ਨੇ ਇਤਿਹਾਸ ਵੀ ਰਚਿਆ ਅਤੇ ਨਵੇਂ ਕੀਰਤੀਮਾਨ ਵੀ ਸਥਾਪਿਤ ਕੀਤੇ।

ਸ੍ਰੀਕਾਂਤ ਕ੍ਰਾਦਬੀ ਨੂੰ ਦੁਨੀਆਂ ਦਾ ਪਹਿਲੇ ਨੰਬਰ ਦਾ ਬੈਡਮਿੰਟਨ ਖਿਡਾਰੀ ਘੋਸ਼ਿਤ ਕੀਤਾ ਗਿਆ। ਆਖਰੀ ਦਿਨ ਟੇਬਲ ਟੈਨਿਸ ਦੇ ਮਹਿਲਾ ਸਿੰਗਲਜ਼ ਵਿੱਚ ਮਣਿਕਾ ਬਤਰਾ ਨੇ ਸੋਨੇ ਦਾ ਤਗਮਾ ਹਾਸਿਲ ਕਰਕੇ ਭਾਰਤ ਦਾ ਮਾਨ ਵਧਾਇਆ। ਬੈਡਮਿੰਟਨ ਦੇ ਮਹਿਲਾ ਸਿੰਗਲਜ਼ ਮੁਕਾਬਲੇ ਵਿਚ ਭਾਰਤ ਦੀਆਂ ਸਟਾਰ ਖਿਡਾਰਣਾਂ ਸਾਇਨਾ ਨੇਹਵਾਲ ਅਤੇ ਪੀ.ਵੀ. ਸੰਧੂ ਫਾਈਨਲ ਵਿਚ ਪਹੁੰਚੀਆਂ ਅਤੇ ਕ੍ਰਮਵਾਰ ਸੋਨੇ ਅਤੇ ਚਾਂਦੀ ਦੇ ਤਗਮਿਆਂ ਨੂੰ ਹਾਸਿਲ ਕੀਤਾ। ਬੈਡਮਿੰਟਨ ਦੀ ਮਿਕਸ ਟੀਮ ਨੇ ਵੀ ਸੋਨੇ ਦਾ ਤਗਮਾ ਜਿੱਤ ਦੇ ਖੇਡਾਂ ਵਿਚ ਇਤਿਹਾਸ ਰਚਿਆ। 15 ਸਾਲਾ ਅਨੀਸ਼ ਭਾਨਵਾਲ ਨੇ (ਸਭ ਤੋਂ ਘੱਟ ਉਮਰ ਵਿਚ) 25 ਮੀਟਰ ਦੀ ਰੈਪਿਡ ਫਾਇਰ ਨਿਸ਼ਾਨੇਬਾਜੀ ਵਿੱਚ ਸੋਨੇ ਦਾ ਤਗਮਾ ਹਾਸਿਲ ਕੀਤਾ। ਅਥਲੈਟਿਕਸ ਵਿਚ ਨੀਰਜ ਚੋਪੜਾ ਨੇ ਜੈਵਲਿਨ ਥ੍ਰੋਅ ਵਿਚ ਸੋਨੇ ਦਾ ਤਗਮਾ ਜਿੱਤ ਕੇ ਰਿਕਾਰਡ ਕਾਇਮ ਕੀਤਾ।

15 ਅਪਰੈਲ ਨੂੰ ਇਹ ਖੇਡਾਂ ਸਮਾਪਤ ਹੋ ਗਈਆਂ। 2022 ਵਿਚ ਬਰਮਿੰਘਮ ਯੂ.ਕੇ. ਵਿਖੇ ਹੋਣ ਵਾਲੀਆਂ ਰਾਸ਼ਟਰ ਮੰਡਲ ਖੇਡਾਂ ਵਿੱਚ ਹੋਰ ਚੰਗਾ ਪ੍ਰਦਰਸ਼ਣ ਕਰਨ ਦਾ ਵਾਦਾ ਕਰਕੇ ਖਿਡਾਰੀ ਆਪਣੇ ਦੇਸ਼ ਪਰਤ ਆਏ।

ਜੈ ਹਿੰਦ।

*-ਰਜਵੰਤ ਕੌਰ*

ਸ. ਜਗਦੀਸ਼ ਸਿੰਘ ਵਰਿਆਮ ਜੀ ਦੀ ਅਨਜਾਣ ਜੀ ਨੂੰ ਮੋਹ ਭਿੱਜੀ
ਉਤਸਾਹ ਭਰਪੂਰ ਲਿੱਖੀ ਚਿੱਠੀ ਵਰਿਆਮ ਦੇ ਸੁਹਿਰਦ ਪਾਠਕਾਂ ਦੇ ਰੂ-ਬ-ਰੂ ਕਰ ਰਹੇ ਹਾਂ।

ਪਿਆਰੇ ਵੀਰ ਅਨਜਾਣ ਜੀ,

ਸ਼ਹੀਦ ਲਹਿਣਾ ਸਿੰਘ ਬਾਰੇ ਤੁਹਾਡੀ ਪੁਸਤਕ ਪੜ੍ਹ ਕੇ ਬਹੁਤ ਪ੍ਰਸੰਨਤਾ ਹੋਈ ਤੇ ਸ਼ਾਂਤੀ ਮਿਲੀ ਹੈ । ਮਨ ਗੱਦ ਗੱਦ ਹੋ ਗਿਆ ਹੈ । ਬੜਾ ਔਖਾ ਕਾਰਜ ਹੈ ਇਤਿਹਾਸ ਦੀ ਭਬੂਤ ਵਿੱਚੋਂ ਸਾਹਿਤ ਦਾ ਮਹੱਲ ਉਸਾਰਨਾ । ਇਸ ਪੁਸਤਕ ਨਾਲ ਤੁਸਾਂ ਨਵੀਂ ਹੱਦ ਕਾਇਮ ਕਰ ਦਿੱਤੀ ਹੈ । ਤੁਹਾਡਾ ਸਾਹਿਤਕ ਸਫਰ ਹਰ ਵਾਰ ਨਵੀਂ ਮੰਜ਼ਿਲ ਪ੍ਰਾਪਤ ਕਰਦਾ ਹੈ । ਇਉਂ ਲਗਦੈ ਜਿਵੇਂ ਕਲਾਕਾਰ ਨੇ ਹੋਰ ਰਿਆਜ਼ ਕੀਤਾ ਹੋਵੇ । ਇਉਂ ਵੀ ਲਗਦੈ ਜਿਵੇਂ ਨਾਮਧਾਰੀ ਸਮਾਜ ਨੇ ਆਖਰ ਇੱਕ ਸਾਹਿਤਕਾਰ ਪੈਦਾ ਕਰ ਹੀ ਲਿਆ ਹੈ । ਜਾਂ ਇੱਕ ਸਾਹਿਤਕਾਰ ਨਾਮਧਾਰੀ ਸਮਾਜ ਵਿੱਚ ਪੈਦਾ ਹੋ ਗਿਆ ਹੈ ।

ਤੁਹਾਡੀਆਂ ਆਖਰੀ ਦੋ ਪੁਸਤਕਾਂ ਪੜ੍ਹ ਕੇ ਮੈਨੂੰ ਆਪਣੀਆਂ ਰੀਝਾਂ ਸਾਕਾਰ ਹੁੰਦੀਆਂ ਦਿੱਸੀਆਂ ਨੇ । ਅਜੇਹੀਆਂ ਪੁਸਤਕਾਂ ਜਾਂ ਲੇਖ ਲਿਖਣਾ ਲੰਮਾ ਸਮਾਂ ਮੇਰੀ ਸੋਚ ਦਾ ਹਿਸਾ ਰਹੇ ਨੇ । ਮਾੜੀ ਮੋਟੀ ਜਿੰਨੀ ਕੁ ਪੱਤਰਕਾਰੀ ਮੈਂ ਕਰ ਰਿਹਾ ਹਾਂ ਜਾਂ ਛਾਪਾ ਖਾਨਾ ਜੋ ਅਸਲ ਵਿੱਚ ਸਿਆਪਾ ਖਾਨਾ ਹੈ, ਉਸ ਵਿੱਚ ਬਹੁਤ ਸਾਰੀਆਂ ਰੀਝਾਂ ਹੇਰਵਾ ਬਣ ਕੇ ਰਹਿ ਗਈਆਂ ਨੇ । ਇਹ ਹੇਰਵਾ, ਰੀਝਾਂ ਤੁਹਾਡੇ ਰਾਹੀਂ ਰੂਪਮਾਨ ਹੁੰਦੀਆਂ ਹਕੀਕਤ ਬਣਦੀਆਂ ਮੈਂ ਵੇਖੀਆਂ ਹਨ । ਚਸ਼ਮੇ-ਬਦ-ਦੂਰ । ਕਮਾਲ ਇਹ ਹੈ ਕਿ ਜਿਹੜੀਆਂ ਪ੍ਰਸਥਿਤੀਆਂ ਵਿੱਚ ਸਾਡਾ ਸਮਾਜ ਹੈ । ਉਸ ਵਿੱਚ ਲਗਾਤਾਰ ਸਾਹਿਜ ਕਰਨਾ ਅਤੇ ਪਹਿਲਾਂ ਉਹਦੀ ਹਵਾ ਵੀ ਨਾ ਲਗਣ ਦੇਣੀ । ਅਸਲ ਵਿੱਚ ਸਫਲਤਾ ਵੀ ਤਾਂ ਇਸੇ ਨੂੰ ਕਹਿੰਦੇ ਹਨ । ਤੁਹਾਡੇ ਵਰਗੀ ਸਬਰ ਸੰਤੋਖ ਵਾਲੀ ਉਚੀ ਆਤਮਾ ਵਾਸਤੇ ਜੋ ਵਧੀਆ ਸ਼ਬਦ ਅਤੇ ਸਵੱਛ ਆਤਮਾ ਚਾਹੀਦੀ ਹੈ ਉਹ ਮੇਰੇ ਕੋਲ ਹੈ ਨਹੀਂ ।

ਕਾਰਜ ਜਾਰੀ ਰੱਖੋ । ਆਪਣਿਆਂ ਦੀ ਪ੍ਰਾਪਤੀ ਵੇਖ ਕੇ ਜੋ ਖੁਸ਼ੀ ਹੁੰਦੀ ਹੈ, ਉਹ ਹੋਈ ਹੈ । ਵਧਾਈਆਂ ।

- ਜਗਦੀਸ਼ ਸਿੰਘ
2-10-92



੧ੴ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ




# ਮਾਨ ਪੱਤਰ

ਪ੍ਰੋਫੈਸਰ ਤਾਰਾ ਸਿੰਘ ਅਨਜਾਣ ਪੰਜਾਬੀ ਦੇ ਸਾਹਿਤਕ ਤੇ ਅਕਾਦਮਿਕ ਹਲਕਿਆਂ ਵਿਚ ਜਾਣਿਆ ਪਛਾਣਿਆ ਨਾਂ ਹੈ। ਮਿੱਠ ਬੋਲੜੇ ਅਤੇ ਸਾਊ ਸੁਭਾਅ ਵਾਲੇ ਅਨਜਾਣ ਜੀ ਨੇ ਦੋ ਦਰਜਨ ਤੋਂ ਵੱਧ ਕਿਤਾਬਾਂ ਪੰਜਾਬੀ ਮਾਂ ਬੋਲੀ ਦੀ ਝੋਲੀ ਵਿਚ ਪਾਈਆਂ ਹਨ। ਉਹ ਪੰਜਾਬੀ ਦਾ ਕਵੀ, ਕਹਾਣੀਕਾਰ, ਜੀਵਨੀਕਾਰ, ਇਤਿਹਾਸਕਾਰ ਅਤੇ ਸਫਲ ਨਿਬੰਧਕਾਰ ਹੈ। ਉਸ ਦਾ ਪੰਜਾਬੀ ਵਿਆਕਰਣ ਬਾਰੇ ਵੀ ਅਦੁੱਤੀ ਕੰਮ ਹੈ। ਲੰਮਾ ਸਮਾਂ ਦਿੱਲੀ ਵਿੱਚ ਪੰਜਾਬੀ ਪੜ੍ਹਾਉਂਦਿਆਂ ਉਹ ਸਫਲ ਸਿੱਖਿਆ ਸ਼ਾਸਤਰੀ ਬਣ ਗਏ। ਉਹਨਾਂ ਨੇ ਦਿੱਲੀ ਵਿੱਚ ਸੈਂਕੜੇ ਪੰਜਾਬੀ ਅਧਿਆਪਕਾਂ ਦੀ ਨਿਯੁਕਤੀ ਵਿੱਚ ਹਿਸਾ ਪਾਇਆ। ਸੀ.ਬੀ.ਐਸ.ਈ. ਦੇ ਪੰਜਾਬੀ ਪਾਠ ਕ੍ਰਮ ਵਿੱਚ ਨਾਮਧਾਰੀ ਇਤਿਹਾਸ ਸ਼ਾਮਲ ਕਰਵਾਇਆ। ਉਹ ਨਾਮਧਾਰੀ ਦਰਬਾਰ ਦੇ ਸਪਤਾਹਿਕ ਪਰਚੇ ਸਤਿਜੁਗ ਦੇ ਦੋ ਦਹਾਕਿਆਂ ਤੋਂ ਉੱਪਰ ਹਕੀਕੀ ਸੰਪਾਦਕ ਚਲੇ ਆ ਰਹੇ ਹਨ। ਉਹ ਗੁਰੂ ਘਰ ਦੇ ਪ੍ਰਵਾਨਿਤ ਸੇਵਾਦਾਰ ਹਨ।

ਅਨਜਾਣ ਜੀ ਦਾ ਜਨਮ ਸੰਤ ਭਗਤ ਸਿੰਘ ਅਤੇ ਮਾਤਾ ਸੰਤ ਕੌਰ ਜੀ ਦੇ ਘਰ ਸਇਵਿੰਡ ਮੰਡੀ ਜਿਲਾ ਲਾਹੌਰ ਵਿੱਚ 4 ਅਕਤੂਬਰ 1944 ਨੂੰ ਹੋਇਆ। ਆਪਣੇ ਨਾਨਕੇ ਦਾਦਕਿਆਂ ਵਲੋਂ ਆਪ ਨਾਮਧਾਰੀ ਪਰਵਾਰਾਂ ਨਾਲ ਸੰਬੰਧਤ ਹਨ। ਦੇਸ਼ ਦੀ ਵੰਡ ਬਾਅਦ ਇਹ ਪਰਵਾਰ ਕਰੀਵਾਲਾ ਹੁੰਦਾ ਹੋਇਆ ਸਰਸਾ ਸ਼ਹਿਰ ਵਿਖੇ ਵੱਸ ਗਿਆ। ਮੁਢੱਲੀ ਵਿਦਿਆ ਸਰਸਾ ਅਤੇ ਭਵਾਨੀ ਤੋਂ ਲੈ ਕੇ ਉਚੇਰੀ ਵਿਦਿਆ ਲਈ ਦਿੱਲੀ ਆ ਗਏ। ਆਪ ਦਾ ਅਨੰਦ ਵੀ ਦਿੱਲੀ ਨਿਵਾਸੀ ਸਾਹਿਤਕਾਰ ਨਿਰੰਜਨ ਸਿੰਘ ਜਿਓਤੀ ਦੀ ਪੁੱਤਰੀ ਬੀਬੀ ਜਸਪਾਲ ਕੌਰ ਨਾਲ ਹੋਇਆ। ਆਪ ਦੀ ਸੰਤਾਨ ਵਜੋਂ ਤੇਜਵੰਤ ਸਿੰਘ ਸੱਗੂ ਅਤੇ ਅਜੀਤ ਸਿੰਘ ਸੱਗੂ ਦੋ ਸੁਯੋਗ ਪੁੱਤਰ ਅਤੇ ਇਕ ਸਪੁੱਤਰੀ ਬੀਬੀ ਰਜਨੀਸ਼ ਕੌਰ ਹੈ।

ਉਹਨਾਂ ਦੁਆਰਾ ਰਚਿਤ ਪੁਸਤਕਾਂ ਵਿਚੋਂ 'ਵਾਰ ਸ੍ਰੀ ਭਗਉਤੀ ਜੀ-ਇੱਕ ਅਧਿਐਨ', 'ਟਕਸਾਲੀ ਪੰਜਾਬੀ ਵਿਆਕਰਨ ਤੇ ਰਚਨਾਵਲੀ', 'ਸਭਹਨ ਕੇ ਸਿਰਮੌਰ', 'ਸਾਹਿਬ, ਗੁਣੀ ਗਹੇਰਾ', 'ਸੰਖੇਪ ਨਾਮਧਾਰੀ ਇਤਿਹਾਸ, 'ਚਤੁਰ ਸਿਆਣਾ ਸੁਘੜ ਹੋਇ' ਆਦਿ ਪ੍ਰਮੁੱਖ ਹਨ। ਸਤਿਗੁਰੂ ਰਾਮ ਸਿੰਘ ਅਤੇ ਕੂਕਾ ਲਹਿਰ ਨੂੰ ਨੈਸ਼ਨਲ ਬੁੱਕ ਟਰਸੱਟ ਵਲੋਂ ਪੰਜਾਬੀ ਅਤੇ ਅੰਗਰੇਜ਼ੀ ਵਿੱਚ ਛਾਪਿਆ ਗਿਆ ਹੈ। ਇਨ੍ਹਾਂ ਨੇ ਇਤਿਹਾਸਕ ਮਹਤੱਵ ਵਾਲੀਆਂ ਅਨੇਕ ਕਿਤਾਬਾਂ ਸੰਪਾਦਤ ਕੀਤੀਆਂ। ਉਹਨਾਂ ਦੀ ਲੇਖਣੀ ਦਾ ਸਫਰ ਅੱਧੀ ਸਦੀ ਤੋਂ ਵੱਧ ਸਮਾਂ ਪਹਿਲਾਂ ਸਤਿਜੁਗ ਵਿਚ ਛਪਣ ਨਾਲ ਹੀ ਹੋਇਆ। ਸਰਸਾ ਤੋਂ ਨਿਕਲਦੇ ਇਕ ਪੰਜਾਬੀ ਮਾਸਿਕ ਪੱਤਰ ਦੇ ਸੰਪਾਦਕ ਵੀ ਰਹੇ। ਤਾਰਾ ਸਿੰਘ ਅਨਜਾਣ ਦੀ ਨਿਬੰਧਕਾਰੀ ਉਨ੍ਹਾਂ ਦੇ ਪਰਚੇ ਸਤਿਜੁਗ ਦੀ ਸੰਪਾਦਕੀ ਜ਼ਿੰਮੇਵਾਰੀ ਵਿਚੋਂ ਜਨਮ ਲੈਂਦੀ ਹੈ। ਉਹ ਸਮਝਦਾ ਹੈ ਕਿ ਆਪਣੀ ਮਹਾਨ ਵਿਰਾਸਤ ਨੂੰ ਵਰਤਮਾਨ ਸਤਿਗੁਰੂ ਪ੍ਰਤੀ ਪੂਰਨ ਨਿਸ਼ਠਾ ਵਿੱਚ ਵਿਚਾਰ ਦੀਆਂ, ਗੁਰਮਤ ਰਾਹਤੇ ਚਲਦਿਆਂ, ਨਰੋਈਆਂ ਮਾਨਵ-ਵਾਦੀ ਕਦਰਾਂ ਕੀਮਤਾਂ ਨਾਲ ਸਾਂਝ ਪਾ ਕੇ ਹੀ ਅਸੀਂ ਅਜੋਕੇ ਸਮੇਂ ਵਿਚ ਸੁਰਖਿਅਤ ਰਹਿ ਸਕਦੇ ਹਾਂ।

ਉਹਨਾਂ ਨੂੰ ਸ਼ਹੀਦ ਲਹਿਣਾ ਸਿੰਘ ਅਤੇ ਮਾਸਟਰ ਨਿਹਾਲ ਸਿੰਘ ਯਾਦਗਾਰੀ ਪੁਰਸਕਾਰਾਂ ਸਮੇਤ ਪੰਜਾਬੀ ਸਾਹਿਤ ਸਭਾ ਦਿੱਲੀ ਅਤੇ ਦੇਸ਼ ਵਿਦੇਸ਼ ਦੀਆਂ ਅਨੇਕ ਸੰਸਥਾਵਾਂ ਨੇ ਸਮੇਂ ਸਮੇਂ ਮਾਨ ਸਨਮਾਨ ਦਿੱਤੇ ਹਨ। ਉਹਨਾਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਕਈ ਦੇਸ਼ਾਂ ਦੀ ਯਾਤਰਾ ਕਰਨ ਦਾ ਮੌਕਾ ਮਿਲਦਾ ਰਿਹਾ ਹੈ।

ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੇ ਕਰ ਕੰਵਲਾਂ ਦੁਆਰਾ ਪ੍ਰੋ. ਤਾਰਾ ਸਿੰਘ ਅਨਜਾਣ ਜੀ ਨੂੰ 'ਸਾਹਿਤ ਰਤਨ' ਨਾਲ ਨਿਵਾਜੇ ਜਾਣ ਤੇ ਵਿਸ਼ਵ ਨਾਮਧਾਰੀ ਸੰਗਤ ਖੁਸ਼ੀ ਮਹਿਸੂਸ ਕਰਦੀ ਹੈ।

ਸ੍ਰੀ ਸਤਿਗੁਰੂ ਉਦੇ ਸਿੰਘ ਜੀ ਨੇ 16 ਮਾਰਚ 2017 (ਹੋਲਾ ਮੋਹੱਲਾਂ ਸ੍ਰੀ ਭੈਣੀ ਸਾਹਿਬ) ਨੂੰ ਪ੍ਰੋਫੈਸਰ ਤਾਰਾ ਸਿੰਘ ਅਨਜਾਣ ਜੀ ਨੂੰ ਸਾਹਿਤ ਰਤਨ ਦੇ ਸਨਮਾਨ ਨਾਲ ਨਿਵਾਜਿਆ। ਪ੍ਰਸਤੁਤ ਮਾਨ ਪੱਤਰ ਹੋਲੇ ਮਹੱਲੇ ਦੇ ਭੋਗ ਵਾਲੇ ਦਿਨ ਸਾਰੀ ਸਾਧ ਸੰਗਤ ਨੂੰ ਪੜ੍ਹ ਕੇ ਸੁਣਾਇਆ ਗਿਆ।

ਸ੍ਰੀ ਭੈਣੀ ਸਾਹਿਬ

16 ਮਾਰਚ 2017 ਈਸਵੀ

ਹੋਲਾ ਮਹੱਲਾ ੨੦੭੪ ਬਿ.

# ਤਾਰਾ ਸਿੰਘ ਅਨਜਾਣ ਦਾ ਸਦੀਵੀ ਵਿਛੋੜਾ !

*ਗੁਰਬਚਨ ਸਿੰਘ ਭੁੱਲਰ*

ਸਾਡੇ ਮਿੱਤਰ ਤਾਰਾ ਸਿੰਘ ਅਨਜਾਣ ਆਪਣੀ ਸਾਹਾਂ ਦੀ ਪੂੰਜੀ ਦੀ ਸਮਾਪਤੀ ਨਾਲ਼ ਇਸ ਲੋਕ ਦੀ ਯਾਤਰਾ ਪੂਰੀ ਕਰ ਕੇ ਦੂਜੇ ਲੋਕ ਚਲੇ ਗਏ ਹਨ। ਉਹ ਪੌਣੀ ਸਦੀ ਜੀਵਨ-ਮੰਚ ਉੱਤੇ ਨਿਰੰਤਰ ਸਰਗਰਮੀ ਨਾਲ਼ ਆਪਣੀ ਭੂਮਿਕਾ ਨਿਭਾਉਂਦੇ ਰਹੇ ਜਿਸ ਵਿਚ ਪਹਿਲਾਂ ਵਿਦਿਆਰਥੀ ਵਜੋਂ ਉੱਚ-ਵਿੱਦਿਆ ਲੈਣੀ ਤੇ ਫੇਰ ਅਧਿਆਪਕ ਵਜੋਂ ਅਨੇਕ ਵਿਦਿਆਰਥੀਆਂ ਨੂੰ ਵਿੱਦਿਆ ਦੇਣੀ ਅਤੇ ਇਹਦੇ ਸਮਾਨੰਤਰ ਖੋਜ-ਕਾਰਜ ਤੇ ਰਚਨਾ-ਕਾਰਜ ਵੀ ਕਰਦੇ ਰਹਿਣਾ ਸ਼ਾਮਲ ਸਨ। ਪੌਣੀ ਸਦੀ ਦੀ ਆਯੂ ਨੂੰ ਜੇ ਪੱਕੀ ਆਯੂ ਕਹਿ ਦਿੱਤਾ ਜਾਵੇ, ਇਹ ਸੱਚ ਤੋਂ ਬਹੁਤੀ ਦੁਰੇਡੀ ਗੱਲ ਨਹੀਂ। ਪਰ ਅੱਜ-ਕੱਲ੍ਹ ਦੇ ਵਿਗਿਆਨਕ ਜੁੱਗ ਵਿਚ ਜਦੋਂ ਬੰਦੇ ਡਾਕਟਰੀ ਸਹੂਲਤਾਂ ਦੀ ਸਹਾਇਤਾ ਨਾਲ਼ ਆਯੂ ਦੇ ਅੱਠਵੇਂ, ਨੌਂਵੇਂ, ਤੇ ਇਥੋਂ ਤੱਕ ਕਿ ਦਸਵੇਂ ਦਹਾਕੇ ਵਿਚ ਵੀ ਆਮ ਵਿਚਰ ਰਹੇ ਹਨ, ਅਨਜਾਣ ਜੀ ਦਾ ਸਾਢੇ ਸੱਤ ਦਹਾਕੇ ਬਿਤਾ ਕੇ ਚਲੇ ਜਾਣਾ ਕੁਝ ਕੁਵੇਲ਼ੇ ਦਾ, ਕੁਝ ਅਗੇਤਾ ਜ਼ਰੂਰ ਲਗਦਾ ਹੈ।

ਅਜੇ ਸੁਹਿਰਦ ਸਨੇਹੀ ਮਿੱਤਰ ਪਿਆਰੇ ਜਗਦੀਸ਼ ਸਿੰਘ ਵਰਿਆਮ ਦੇ ਜਾਣ ਦੀ ਚੀਸ ਵੀ ਮੱਠੀ ਨਹੀਂ ਸੀ ਪਈ ਕਿ ਅਨਜਾਣ ਜੀ ਚਲੇ ਗਏ। ਵਰਿਆਮ ਜੀ ਨਾਲ਼ ਬੜੇ ਪੁਰਾਣੇ ਤੇ ਬੜੇ ਸੰਘਣੇ ਸੰਬੰਧ ਸਨ। ਦਿੱਲੀ ਆਉਂਦੇ ਤਾਂ ਸਾਡੇ ਗ਼ਰੀਬਖਾਨੇ ਜ਼ਰੂਰ ਦਰਸ਼ਨ ਦਿੰਦੇ। ਬਹੁਤ ਵਾਰ ਆਪਣੇ ਨਾਲ਼ ਬਜ਼ੁਰਗ ਮਿੱਤਰ ਤੇ ਪ੍ਰਸਿੱਧ ਲੇਖਕ ਅਮਰ ਭਾਰਤੀ ਜੀ ਨੂੰ ਲਿਆਉਂਦੇ। ਗਲਾਸੀਆਂ, ਜ਼ਾਹਿਰ ਹੈ ਦੁੱਧ ਦੀਆਂ, ਵਿਚੋਂ ਚੁਸਕੀਆਂ ਨਾਲ਼ ਲੰਮੀਆਂ ਗਿਆਨ-ਗੋਸ਼ਟੀਆਂ ਚਲਦੀਆਂ। ਅੱਗੇ ਚੱਲ ਕੇ ਜਦੋਂ ਵਰਿਆਮ-ਪਰਵਾਰ ਦਾ ਰਿਸ਼ਤਾ ਅਨਜਾਣ-ਪਰਵਾਰ ਨਾਲ਼ ਜੁੜ ਗਿਆ, ਵਰਿਆਮ ਜੀ ਦਾ ਦਿੱਲੀ ਆਉਣਾ-ਜਾਣਾ ਵੀ ਵਧ ਗਿਆ ਅਤੇ ਸਭ ਸਾਂਝਾਂ ਹੋਰ ਸੰਘਣੀਆਂ ਹੋ ਗਈਆਂ। ਪਰ ਜੀਵਨ ਤਾਂ ਜੀਵਨ ਹੈ, ਬਿਗਾਨੇ ਹੱਥ ਡੋਰ ਵਾਲਾ! ਉਰਦੂ ਦੇ ਮਸ਼ਹੂਰ ਸ਼ਾਇਰ ਜਨਾਬ ਕੈਫ਼ੀ ਆਜ਼ਮੀ ਸਾਹਿਬ ਦਾ ਇਕ ਬਹੁਤ ਦਰਦੀਲਾ ਗੀਤ ਹੈ:

*ਅਰੇ ਦੇਖੀ ਜ਼ਮਾਨੇ ਕੀ ਯਾਰੀ*
*ਬਿਛੜੇ ਸਭੀ ਬਾਰੀ ਬਾਰੀ*
*ਯੇ ਖੇਲ ਹੈ ਕਬ ਸੇ ਜਾਰੀ*
*ਬਿਛੜੇ ਸਭੀ ਬਾਰੀ ਬਾਰੀ!*

ਇਸ ਤਿੱਕੜੀ ਵਿਚੋਂ ਪਹਿਲਾਂ ਅਮਰ ਭਾਰਤੀ ਜੀ ਰੁਖ਼ਸਤ ਹੋਏ, ਫੇਰ ਜਗਦੀਸ਼ ਸਿੰਘ ਵਰਿਆਮ ਤੇ ਹੁਣ ਮਗਰੇ-ਮਗਰ ਤਾਰਾ ਸਿੰਘ ਅਨਜਾਣ!

1967 ਵਿਚ ਮੈਂ ਪੰਜਾਬ ਤੋਂ ਨੌਕਰੀ ਦੇ ਸੰਬੰਧ ਵਿਚ ਦਿੱਲੀ ਪਹੁੰਚਿਆ। ਜਿਨ੍ਹਾਂ ਲੋਕਾਂ ਨਾਲ਼ ਸ਼ੁਰੂ ਦੇ ਦਿਨਾਂ ਵਿਚ ਹੀ ਮੇਰੇ ਰਿਸ਼ਤੇ ਬਣੇ, ਤਾਰਾ ਸਿੰਘ ਅਨਜਾਣ ਉਹਨਾਂ ਵਿਚੋਂ ਇਕ ਸਨ। ਤੇ ਸਾਨੂੰ ਨੇੜੇ ਲਿਆਉਣ ਵਾਲ਼ੀ ਸ਼ਕਤੀ ਸੀ ਪੰਜਾਬੀ ਬੋਲੀ। ਦਿੱਲੀ ਵਿਚ ਪੰਜਾਬੀ ਨੂੰ ਇਹਦਾ ਜਾਇਜ਼ ਸਥਾਨ ਦੁਆਉਣ ਲਈ ਸੰਘਰਸ਼ ਆਦਿ-ਜੁਗਾਦੀ ਹੈ। ਵੈਸੇ ਜੇ ਸੋਚੀਏ ਤਾਂ ਇਹ ਗੱਲ ਬੁਰੀ ਤਾਂ ਲਗਦੀ ਹੈ ਪਰ ਅਲੋਕਾਰ ਨਹੀਂ। ਜਦੋਂ ਪੰਜਾਬੀ ਨੂੰ ਇਹਦਾ ਕਾਨੂੰਨੀ ਸਥਾਨ ਦੁਆਉਣ ਲਈ ਪੰਜਾਬੀ ਦੇ ਨਾਂ ਉੱਤੇ ਬਣੇ ਪੰਜਾਬ ਵਿਚ ਅਕਾਲੀਆਂ ਤੇ ਕਾਂਗਰਸੀਆਂ ਦੀਆਂ ਉੱਤਰ ਕਾਟੋ ਮੈਂ ਚੜ੍ਹਾਂ, ਮੇਰੀ ਵਾਰੀ ਆਈ ਐ" ਦੀ ਖੇਡ ਅਨੁਸਾਰ ਬਦਲ ਬਦਲ ਕੇ ਆਉਂਦੀਆਂ ਸਭ ਸਰਕਾਰਾਂ ਵਿਰੁੱਧ ਲੇਖਕਾਂ, ਬੁੱਧੀਮਾਨਾਂ ਤੇ ਹੋਰ ਪੰਜਾਬੀ-ਪਿਆਰਿਆਂ ਨੂੰ ਦਹਾਕਿਆਂ ਤੋਂ ਅੱਜ ਤੱਕ ਲਗਾਤਾਰ ਸੰਘਰਸ਼ ਕਰਨਾ ਪੈ ਰਿਹਾ ਹੈ ਤਾਂ ਪੰਜਾਬੋਂ ਬਾਹਰ ਦਿੱਲੀ ਸਮੇਤ ਇਸ ਸੰਘਰਸ਼ ਦੀ ਲੋੜ ਸਮਝ ਆ ਜਾਂਦੀ ਹੈ।

ਉਸ ਸਮੇਂ ਇਸ ਸੰਘਰਸ਼ ਦੇ ਤਿੰਨ ਜਰਨੈਲ ਪਹਿਲੀ ਸਫ਼ ਵਿਚ ਸਨ ਤੇ ਤਿੰਨੇ ਅਜਿਹੇ ਗਿਆਨੀ ਕਿ ਸ਼ਬਦ 'ਗਿਆਨੀ' ਉਹਨਾਂ ਦੇ ਨਾਂਵਾਂ ਦਾ ਅੰਗ ਬਣ ਗਿਆ ਹੋਇਆ ਸੀ। ਉਹ ਸਨ ਸਾਹਿਤਕ ਤੇ ਕਾਲਜੀ ਪੱਧਰ ਉੱਤੇ ਕੰਮ ਕਰਨ ਵਾਲ਼ੇ ਗਿਆਨੀ ਹਰੀ ਸਿੰਘ ਤੇ ਗਿਆਨੀ ਕੁਲਦੀਪ ਸਿੰਘ ਅਤੇ

ਸਕੂਲੀ ਪੱਧਰ ਉੱਤੇ ਸੇਵਾ ਕਰ ਰਹੇ ਗਿਆਨੀ ਕਰਤਾਰ ਸਿੰਘ। ਤਿੰਨ ਹੀ ਜਰਨੈਲ ਦੂਜੀ ਸਫ਼ ਵਿਚ ਸਨ, ਤਿੰਨੇ ਸਕੂਲ ਅਧਿਆਪਕ ਅਤੇ ਪੰਜਾਬੀ ਅਧਿਆਪਕਾਂ ਦੀ ਜਥੇਬੰਦੀ ਰਾਹੀਂ ਸਰਗਰਮ ਸੰਗਰਾਮੀਏ। ਇਹ ਸਨ ਐਨ. ਆਰ. ਗੋਇਲ, ਜਗਦੀਸ਼ ਕੌਸ਼ਲ ਤੇ ਤਾਰਾ ਸਿੰਘ ਅਣਜਾਣ।

ਇਹਨਾਂ ਵਿਚੋਂ ਪਹਿਲੀ ਮੁਲਾਕਾਤ ਗੋਇਲ ਜੀ ਨਾਲ਼ ਹੋਈ ਤਾਂ ਉਹਨਾਂ ਨੇ ਦਿੱਲੀ ਵਿਚ ਪੰਜਾਬੀ ਦੀ ਹਾਲਤ ਬਾਰੇ ਵਿਸਤਾਰ ਵਿਚ ਦਸਦਿਆਂ ਆਪਣੇ ਸਾਥੀਆਂ ਜਗਦੀਸ਼ ਕੌਸ਼ਲ ਤੇ ਤਾਰਾ ਸਿੰਘ ਅਨਜਾਣ ਦਾ ਵਾਰ ਵਾਰ ਜ਼ਿਕਰ ਕੀਤਾ। ਅਸਲ ਵਿਚ ਗੋਇਲ ਜੀ ਮੈਨੂੰ ਮਿਲਣ ਹੀ ਪੰਜਾਬੀ ਦੇ ਕੰਮ ਲਈ ਆਏ ਸਨ। ਉਹਨਾਂ ਨੂੰ ਕਿਤੋਂ ਖ਼ਬਰ ਲੱਗੀ ਸੀ ਕਿ ਭੁੱਲਰ ਨਾਂ ਦਾ ਇਕ ਬੰਦਾ ਇਕ ਰਸਾਲੇ ਦਾ ਸੰਪਾਦਕ ਬਣ ਕੇ ਦਿੱਲੀ ਆਇਆ ਹੈ ਤੇ ਗੋਇਲ ਜੀ ਮੇਰੇ ਦਫ਼ਤਰ ਵਿਚ ਮੈਨੂੰ ਆਪਣੇ ਰਸਾਲੇ ਵਿਚ ਦਿੱਲੀ ਵਿਚ ਪੰਜਾਬੀ ਦੀਆਂ ਸਮੱਸਿਆਵਾਂ ਬਾਰੇ ਲਗਾਤਾਰ ਲਿਖਣ ਲਈ ਪ੍ਰੇਰਨ ਵਾਸਤੇ ਆਏ ਸਨ। ਜਾਂਦੇ ਹੋਏ ਉਹ ਇਹ ਇਕਰਾਰ ਵੀ ਕਰ ਗਏ ਕਿ ਛੇਤੀ ਹੀ ਮੈਂ ਤੁਹਾਨੂੰ ਆਪਣੇ ਸਾਥੀਆਂ ਜਗਦੀਸ਼ ਕੌਸ਼ਲ ਤੇ ਤਾਰਾ ਸਿੰਘ ਅਨਜਾਣ ਨਾਲ ਵੀ ਮਿਲਾਵਾਂਗਾ।

ਉਹਨਾਂ ਸ਼ੁਰੂਆਤੀ ਦਿਨਾਂ ਵਿਚ ਹੀ ਮੈਨੂੰ ਜੇਬੀਟੀ ਵਿਚ ਸਹਿ-ਸਿਖਿਆਰਥੀ ਰਹੇ ਮੇਰੇ ਨਿੱਘੇ ਮਿੱਤਰ ਮੋਹਨ ਲਾਲ ਕੌਸ਼ਲ ਦਾ ਪੰਜਾਬੋਂ ਫੋਨ ਆਇਆ। ਉਹਨੇ ਆਖਿਆ ਕਿ ਮੇਰਾ ਛੋਟਾ ਭਰਾ ਜਗਦੀਸ਼ ਕੌਸ਼ਲ ਅਮਕੇ ਪਤੇ ਉੱਤੇ ਰਹਿੰਦਾ ਹੈ, ਉਹਨੂੰ ਕਿਸੇ ਦਿਨ ਮਿਲ ਲਵੀਂ। ਵੈਸੇ ਮੈਂ ਉਹਨੂੰ ਵੀ ਤੇਰਾ ਪਤਾ ਦੇ ਕੇ ਤੇਰੇ ਬਾਰੇ ਦੱਸ ਦਿੱਤਾ ਹੈ। ਹੋ ਸਕਦਾ ਹੈ, ਉਹ ਹੀ ਤੈਨੂੰ ਮਿਲਣ ਆ ਜਾਵੇ!" ਤੇ ਉਹਦਾ ਅੰਦਾਜ਼ਾ ਠੀਕ ਹੀ ਸੀ। ਮੈਂ ਅਜੇ ਸਲਾਹਾਂ ਵਿਚ ਹੀ ਸੀ ਕਿ ਇਕ ਦਿਨ ਇਕ ਸੱਜਣ ਨੇ ਆ ਆਪਣੀ ਪਛਾਣ ਦੱਸੀ, ਮੈਂ ਜਗਦੀਸ ਕੌਸ਼ਲ, ਤੁਹਾਡੇ ਮਿੱਤਰ ਮੋਹਨ ਕੌਸ਼ਲ ਦਾ ਛੋਟਾ ਭਰਾ।" ਪੰਜਾਬੀ ਸਾਹਿਤ, ਭਾਸ਼ਾ ਤੇ ਅਧਿਆਪਨ ਦੀਆਂ ਗੱਲਾਂ ਚੱਲੀਆਂ ਤਾਂ ਕੌਸ਼ਲ ਨੇ ਜਿਨ੍ਹਾਂ ਹੋਰ ਬੰਦਿਆਂ ਦੇ ਨਾਂ ਲਏ, ਉਹ ਸਨ ਐਨ. ਆਰ. ਗੋਇਲ ਤੇ ਤਾਰਾ ਸਿੰਘ ਅਣਜਾਣ।

ਹੌਲੀ ਹੌਲੀ ਗੋਇਲ ਤੇ ਕੌਸ਼ਲ ਨਾਲ ਆਉਣਾ-ਜਾਣਾ ਹੋ ਗਿਆ ਤੇ ਪਰਵਾਰਕ ਸੰਬੰਧ ਬਣਨ ਲੱਗ ਪਏ। ਗੋਇਲ ਜੀ ਤਾਂ ਦਿੱਲੀ ਦੇ ਦੂਜੇ ਪਾਸੇ ਰਹਿੰਦੇ ਸਨ, ਕੌਸ਼ਲ ਤੇ ਅਨਜਾਣ ਬਿਲਕੁਲ ਨੇੜਲੇ ਗੁਆਂਢੀ ਸਨ। ਕੌਸ਼ਲ ਦੇ ਘਰ-ਪਰਵਾਰ ਵਿਚ ਆਉਣ-ਜਾਣ ਵਧਿਆ ਤਾਂ ਛੇਤੀ ਹੀ ਅਨਜਾਣ-ਪਰਵਾਰ ਨਾਲ਼ ਵੀ ਨਾਤਾ ਜੁੜ ਗਿਆ। ਅਨਜਾਣ ਦੀ ਜੀਵਨ-ਸਾਥਣ ਬੀਬੀ ਜਸਪਾਲ ਕੌਰ ਵੀ ਪੰਜਾਬੀ ਅਧਿਆਪਕਾ ਸੀ ਤੇ ਸਾਹਿਤ ਵਿਚ ਦਿਲਚਸਪੀ ਰਖਦੀ ਸੀ। ਸੁਭਾਅ ਦੇ ਪੱਖੋਂ ਉਹ ਗੋਇਲ-ਪਤਨੀ ਤੇ ਕੌਸ਼ਲ-ਪਤਨੀ ਵਾਂਗ ਹੀ ਮੋਹਖੋਰੀ ਸਵਾਗਤੀ ਸੁਆਣੀ ਸੀ। ਇਉਂ ਸਾਡੀ ਚਾਰਾਂ ਪਰਵਾਰਾਂ ਦੀ ਇਕ ਸੰਗਠਿਤ ਪ੍ਰੇਮ-ਚੌਕੜੀ ਬਣ ਗਈ। ਸਿਰਫ਼ ਕਿਸੇ ਤਿੱਥ-ਤਿਹਾਰ ਜਾਂ ਕਿਸੇ ਖ਼ੁਸ਼ੀ ਦੇ ਮੌਕੇ ਹੀ ਨਹੀਂ ਸਗੋਂ ਮਹੀਨੇ, ਦੋ ਮਹੀਨੀਂ ਕਦੀ ਕਿਸੇ ਘਰ ਤੇ ਕਦੀ ਕਿਸੇ ਘਰ ਬੱਸ ਨਿਰੋਲ਼ ਮਿਲ ਬੈਠਣ ਤੇ ਹੱਸਣ-ਖੇਡਣ ਦੇ ਮਨੋਰਥ ਨਾਲ਼ ਜੋੜਮੇਲਾ ਸਜ ਜਾਂਦਾ!

ਉਹਨਾਂ ਦਿਨਾਂ ਵਿਚ ਮੈਂ ਇਸ ਤਿੱਕੜੀ ਨੂੰ, ਸਗੋਂ ਉਪਰੋਕਤ ਛਿੱਕੜੀ ਨੂੰ ਪੰਜਾਬੀ ਦੇ ਹੱਕਾਂ ਲਈ ਨਿਸ਼ਕਾਮ ਸੰਗਰਾਮ ਕਰਦੇ ਬਹੁਤ ਲੰਮੇ ਸਮੇਂ ਵਾਸਤੇ ਬਹੁਤ ਨੇੜਿਉਂ ਦੇਖਿਆ। ਸਮੱਸਿਆ ਨਵੇਂ ਪੈਦਾ ਹੁੰਦੇ ਰਹਿੰਦੇ ਮਸਲਿਆਂ ਨੂੰ ਹੱਲ ਕਰਵਾਉਣ ਦੀ ਤਾਂ ਹੁੰਦੀ ਹੀ ਸੀ ਤੇ ਕਿਸੇ ਵੀ ਜਥੇਬੰਦੀ ਨੂੰ ਨਵੇਂ ਨਵੇਂ ਮਸਲਿਆਂ ਦਾ ਸਾਹਮਣਾ ਹੋਣਾ ਕੁਦਰਤੀ ਹੀ ਹੁੰਦਾ ਹੈ। ਪਰ ਇਹਨਾਂ ਸੱਜਣਾਂ ਸਾਹਮਣੇ ਮਸਲਾ ਬੜਾ ਵਚਿੱਤਰ ਸੀ। ਸੰਗਰਾਮ ਦੇ ਸਿੱਟੇ ਵਜੋਂ ਪੰਜਾਬੀ ਲਈ ਜੋ ਬਣਦੇ ਕਾਨੂੰਨੀ ਹੱਕ ਹਾਸਲ ਕਰ ਲਏ ਜਾਂਦੇ ਸਨ, ਬਹੁਤ ਸਾਰੇ ਸਕੂਲਾਂ ਦੇ ਗ਼ੈਰ-ਪੰਜਾਬੀ ਤੁਅੱਸਬੀ ਮੁਖੀ ਉਹਨਾਂ ਨੂੰ ਤਰ੍ਹਾਂ-ਤਰ੍ਹਾਂ ਦੀਆਂ ਚਾਲਾਂ, ਘੁੰਡੀਆਂ ਤੇ ਸਾਜ਼ਿਸ਼ਾਂ ਨਾਲ ਬੇਅਸਰ ਕਰਦੇ ਰਹਿੰਦੇ ਸਨ। ਇਸ ਸੰਬੰਧ ਵਿਚ ਗੋਇਲ-ਕੌਸ਼ਲ-ਅਨਜਾਣ ਤਿੱਕੜੀ ਦਾ ਵੱਡਾ ਮੋਰਚਾ ਦਫ਼ਤਰ-ਦਫ਼ਤਰ ਬਹਿਸ-ਮੁਬਾਹਸੇ ਕਰ ਕੇ ਅੰਦੋਲਨੀ ਪਰਾਪਤੀਆਂ ਨੂੰ ਬੇਅਸਰ ਕਰਨ ਵਿਚ ਲੱਗੇ ਹੋਏ ਤੁਅੱਸਬੀ ਮੁਖੀਆਂ ਦੀਆਂ ਚਾਲਾਂ, ਘੁੰਡੀਆਂ ਤੇ ਸਾਜ਼ਿਸ਼ਾਂ ਨੂੰ ਬੇਅਸਰ ਕਰਨਾ ਹੁੰਦਾ ਸੀ।

ਮਿਸਾਲ ਵਜੋਂ, ਓਦੋਂ ਇਹ ਨੇਮ ਬਣਵਾ ਲਿਆ ਗਿਆ ਸੀ ਕਿ ਜੇ ਕਿਸੇ ਜਮਾਤ ਵਿਚ ਛੇ ਵਿਦਿਆਰਥੀ ਪੰਜਾਬੀ ਵਿਸ਼ਾ ਮੰਗਣਗੇ, ਸਕੂਲ ਨੇ ਉਹ ਦੇਣਾ ਹੋਵੇਗਾ ਤੇ ਵਿਭਾਗ ਨੇ ਪੰਜਾਬੀ ਅਧਿਆਪਕ ਭੇਜਣਾ ਹੋਵੇਗਾ। ਪਰ ਮੁਸ਼ਕਿਲ ਇਹ ਸੀ ਕਿ ਸੁਭਾਵਿਕ ਹੀ ਦਾਖ਼ਲਾ ਲੈਣ ਵਾਸਤੇ ਸਭ ਵਿਦਿਆਰਥੀ ਇਕੱਲੇ-ਇਕੱਲੇ ਸਕੂਲ ਪਹੁੰਚਦੇ ਸਨ, ਟੋਲੀਆਂ ਵਿਚ ਜਾਣ ਦਾ ਕੋਈ ਮਤਲਬ ਨਹੀਂ ਹੁੰਦਾ। ਪੰਜਾਬੀ ਵਿਸ਼ਾ ਮੰਗਣ ਵਾਲ਼ੇ ਵਿਦਿਆਰਥੀ ਵੀ ਦਾਖ਼ਲਾ ਲੈਣ ਇਕੱਠੇ ਛੇ ਨਹੀਂ, ਸਗੋਂ

ਇਕੱਲੇ-ਇਕੱਲੇ ਪੁਜਦੇ ਸਨ। ਤੇ ਇਉਂ ਪਹੁੰਚੇ ਹਰ ਇਕੱਲੇ ਨੂੰ ਸਕੂਲ-ਮੁਖੀ ਆਖ ਦਿੰਦਾ ਸੀ ਕਿ ਪੰਜਾਬੀ ਦਾ ਹੋਰ ਕੋਈ ਵਿਦਿਆਰਥੀ ਤਾਂ ਹੈ ਨਹੀਂ, ਤੂੰ ਇਕੱਲਾ ਹੀ ਹੈਂ, ਜੇ ਤੂੰ ਪੰਜਾਬੀ ਪੜ੍ਹਨੀ ਹੈ ਕਿਸੇ ਛੇ ਵਿਦਿਆਰਥੀਆਂ ਵਾਲ਼ੇ ਸਕੂਲ ਵਿਚ ਚਲਿਆ ਜਾ, ਨਹੀਂ ਤਾਂ ਫੇਰ ਹੋਰ ਕੋਈ ਵਿਸ਼ਾ ਲੈ ਲੈ। ਉਹ ਘਰ ਦੇ ਨੇੜਲਾ ਸਕੂਲ ਛੱਡ ਕੇ ਹੋਰ ਕਿਥੇ ਪੰਜਾਬੀ ਵਾਲ਼ਾ ਕੋਈ ਸਕੂਲ ਲਭਦਾ ਫਿਰੇ! ਫੇਰ ਸ਼ੁਰੂ ਹੁੰਦੀ ਇਹਨਾਂ ਤਿੰਨਾਂ ਦੀ ਦਫ਼ਤਰੀ ਲੜਾਈ ਤੇ ਵਿਦਿਆਰਥੀਆਂ ਨੂੰ ਉਹਨਾਂ ਦੇ ਘਰੀਂ ਜਾ ਕੇ ਪ੍ਰੇਰਨ ਲਈ ਬੰਬੂਕਾਟੀ ਹਰਕਤ ਵਿਚ ਆਉਂਦਾ ਗਿਆਨੀ ਕਰਤਾਰ ਸਿੰਘ ਦਾ ਸਾਈਕਲ!

ਸਕੂਲ ਵਿਚ ਛੇ ਵਿਦਿਆਰਥੀਆਂ ਵਾਲ਼ਾ ਮੋਰਚਾ ਫ਼ਤਿਹ ਹੋ ਜਾਂਦਾ ਤਾਂ ਵਿਭਾਗ ਜਾਣ-ਬੁੱਝ ਕੇ ਪੰਜਾਬੀ ਅਧਿਆਪਕ ਨਾ ਭੇਜਦਾ। ਇਸ ਹਾਲਤ ਦਾ ਲਾਹਾ ਲੈ ਕੇ ਸਕੂਲ ਮੁਖੀ ਪੰਜਾਬੀ ਦੇ ਪੀਰੀਅਡ ਵਿਚ ਵਿਹਲੇ ਬੈਠੇ ਵਿਦਿਆਰਥੀਆਂ ਨੂੰ ਪੰਜਾਬੀ ਛੱਡ ਕੇ ਕੋਈ ਹੋਰ ਵਿਸ਼ਾ ਲੈ ਲੈਣ ਲਈ ਪ੍ਰੇਰਦੇ ਰਹਿੰਦੇ। ਅਜਿਹੇ ਸਨ ਭਾਸ਼ਾਈ ਮੋਰਚੇ ਜਿਨ੍ਹਾਂ ਉੱਤੇ ਲਗਾਤਾਰ ਲੜ ਰਹੇ ਸਨ ਐਨ. ਆਰ. ਗੋਇਲ, ਜਗਦੀਸ਼ ਕੌਸ਼ਲ ਤੇ ਤਾਰਾ ਸਿੰਘ ਅਣਜਾਣ।

ਅੱਗੇ ਚੱਲ ਕੇ ਤਾਰਾ ਸਿੰਘ ਅਨਜਾਣ ਜਦੋਂ ਐਸ. ਸੀ. ਈ. ਆਰ. ਟੀ. ਨਾਲ਼ ਜੁੜੇ, ਉਹਨਾਂ ਦਾ ਦੂਜਾ ਰੁਝੇਵਾਂ ਪੰਜਾਬੀ ਦੀਆਂ ਸਕੂਲੀ ਪਾਠ-ਪੁਸਤਕਾਂ ਤਿਆਰ ਕਰਨਾ-ਕਰਵਾਉਣਾ ਹੋ ਗਿਆ।

ਸਕੂਲੀ ਪੜ੍ਹਾਈ ਨਾਲ ਸੰਬੰਧਿਤ ਇਹਨਾਂ ਸਰਗਰਮੀਆਂ ਤੋਂ ਇਲਾਵਾ ਉਹਨਾਂ ਦਾ ਮਹੱਤਵਪੂਰਨ ਕਾਰਜ ਨਾਮਧਾਰੀ ਇਤਿਹਾਸਕਾਰੀ ਤੇ ਪੱਤਰਕਾਰੀ ਵੱਲ ਸਮਰਪਨ ਸੀ। ਉਹਨਾਂ ਨੇ ਕਈ ਪੁਸਤਕਾਂ ਦੀ ਰਚਨਾ ਕੀਤੀ ਤੇ ਲੰਮੇ ਸਮੇਂ ਤੱਕ 'ਸਤਿਜੁਗ' ਦੀ ਸੰਪਾਦਨਾ ਵਿਚ ਹਿੱਸਾ ਪਾਇਆ। ਇਹ ਸਾਰਾ ਕਾਰਜ ਉਹਨਾਂ ਨੇ ਦਿਲੀ ਸ਼ਰਧਾ, ਸੁਹਿਰਦਤਾ ਤੇ ਲਗਨ ਨਾਲ ਆਪਣੇ ਅੰਤਲੇ ਸਵਾਸ ਤੱਕ ਨਿਸ਼ਕਾਮ ਭਾਵਨਾ ਸਦਕਾ ਹੀ ਨਿਭਾਇਆ।

ਅਜਿਹੇ ਕਾਰਜਸ਼ੀਲ ਵਿਅਕਤੀ ਦਾ ਵਿਛੋੜਾ ਬਿਨਾਂ-ਸ਼ੱਕ ਪਰਵਾਰ ਤੇ ਸਕੇ-ਸੰਬੰਧੀਆਂ ਤੋਂ ਇਲਾਵਾ ਕਈ ਖੇਤਰਾਂ ਵਿਚ ਚਿਰਾਂ ਤੱਕ ਮਹਿਸੂਸ ਕੀਤਾ ਜਾਂਦਾ ਰਹੇਗਾ।

(011-42502364)



## ਸਜਣ ਮੈਂਡੇ ਰੰਗੁਲੇ

*-ਸਾਧੂ ਸਿੰਘ ਕਿਸਾਨ*

(ਦੋਵੇ) ਜਾਇ ਸੁਤੇ ਜੀਰਾਂਣ-
ਹੰਭੀ ਵੰਞਾਂ ਡੁੰਮਣੀ ਰੋਵਾਂ ਝੀਣੀ ਬਾਂਣ-
ਉਇ ਵਰਿਆਮ ਵੀਰਿਆ!
ਜਾਪਦੈ. ਤੇਰਾ ਜੀ ਨਹੀਂ ਸੀ ਲੱਗਦਾ-ਤਾਂ ਈ ਕਾਹਲ
ਨਾਲ ਅਨਜਾਣ ਨੂੰ ਲੈ ਗਿਐ; ਪਰ.
ਮਸਾਂ ਮਸਾਂ ਸਨ ਔਣ ਖਰੀਂਢ ਲੱਗੇ.
ਸਾਡੇ ਜ਼ਖ਼ਮ ਨੂੰ ਫੇਰ ਦੁਖਾ ਗਿਆਂ ਏਂ-
ਤੂੰ ਅਨਜਾਣ ਨਾਲ,
ਮੇਰੇ ਆਖੇ ਰਿਸ਼ਤਾ ਜੋੜਿਆ ਸੀ-
ਹੁਣ ਮੇਰੀ ਸਲਾਹ ਨਹੀਓਂ ਪੁੱਛੀ-ਚੰਗਾ! ਤੇਰੀ ਮਰਜ਼ੀ-
ਡਾਢੇ ਨਾਲ ਕੀ ਜ਼ੋਰ ਏ,
ਇਹ ਵੀ ਤੇਰੇ ਬਾਝੋਂ ਉਦਰਿਆ ਪਿਆ ਸੀ,
ਓਦਰੇ ਤੇ ਅਸੀ
ਵੀ ਪਏ ਹਾਂ,
ਚੰਗਾ ਸਤਿਗੁਰੂ ਜਗਜੀਤ ਸਿੰਘ ਦੇ ਚਰਨਾਂ ਚ ਬਨੇ ਰਹੋ!
ਤੇ ਸਾਨੂੰ ਵੀ ਬੁਲਾ ਲਓ!
ਅਨਜਾਣ ਦੇ ਭੋਗ ਤੇ ਕਿਸਾਨ ਦੇ ਕੀਰਨੇ

*ਰਾਮਪੁਰ. (ਬੁਢੀ ਮਾੜੀ)*
*ਡਾ; ਅਮਰਤ ਸਰ ਕਲਾਂ.*
*ਜ਼ਿ: ਸਿਰਸਾ-(ਹਰਿਆਣਾਂ)*

# ਬੰਦਿਆਂ ਵਿਚ ਵੱਸਦਾ ਰੱਬ



-ਡਾ. ਵਰਿਆਮ ਸਿੰਘ ਸੰਧੂ

ਮੇਰੀ ਗ੍ਰਿਫ਼ਤਾਰੀ ਦੀ ਖ਼ਬਰ ਫ਼ੈਲ ਗਈ ਸੀ ਅਤੇ ਸਾਰੇ ਅਧਿਆਪਕ ਜਗਤ ਵਿੱਚ ਮੇਰੇ ਜਿਸ ਜਿਸ ਸਨੇਹੀ ਨੂੰ ਪਤਾ ਲੱਗ ਰਿਹਾ ਸੀ, ਉਹ ਭਿੱਖੀਵਿੰਡ ਥਾਣੇ ਅੱਗੇ ਆਣ ਪੁੱਜਾ ਸੀ। ਅਧਿਆਪਕਾਂ ਅਤੇ ਮੇਰੇ ਪਿੰਡ ਵਾਸੀਆਂ ਦੀ ਵੱਡੀ ਭੀੜ ਸਾਡੇ ਕੋਲ ਦੀ ਲੰਘ ਕੇ ਥਾਣੇ ਅੰਦਰ ਪਹੁੰਚੀ। ਥਾਣੇਦਾਰ ਨਾਲ ਗੱਲਬਾਤ ਕੀਤੀ। ਉਹਨਾਂ ਵਿਚੋਂ ਕਈਆਂ ਦੇ ਪੁਲਿਸ ਦੇ ਕਈ ਕਰਮਚਾਰੀਆਂ ਨਾਲ ਚੰਗੇ ਸੰਬੰਧ ਵੀ ਸਨ। ਸਾਰੇ ਇਸ ਗੱਲ ਦੀ ਮੰਗ ਕਰ ਰਹੇ ਸਨ ਕਿ ਅਸੀਂ ਕੋਈ ਆਦੀ ਅਤੇ ਇਖ਼ਲਾਕੀ ਮੁਜਰਮ ਨਹੀਂ ਸਾਂ; ਇਸ ਲਈ ਸਾਨੂੰ ਹਵਾਲਾਤ ਵਿਚੋਂ ਕੱਢ ਕੇ ਕੁਰਸੀਆਂ ਉੱਤੇ ਬਿਠਾਇਆ ਜਾਵੇ! ਸਾਰੇ ਮੇਰੇ ਕੋਲ ਆ ਕੇ ਮੈਨੂੰ ਆਪਣੇ ਹਮਦਰਦ ਬੋਲਾਂ ਨਾਲ ਬਲ ਬਖ਼ਸ਼ ਰਹੇ ਸਨ। ਪੰਜ-ਸੱਤ ਆ ਰਹੇ ਸਨ। ਪੰਜ-ਸੱਤ ਜਾ ਰਹੇ ਸਨ। ਮੇਰੇ ਸਕੂਲ ਦਾ ਸਾਰਾ ਸਟਾਫ਼ ਛੁੱਟੀ ਕਰ ਕੇ ਮੈਨੂੰ ਮਿਲਣ ਆਇਆ ਤਾਂ ਮੈਂ ਕਿਹਾ ਕਿ ਮੈਨੂੰ ਬਾਹਰ ਨਿਕਲ ਕੇ ਉਹਨਾਂ ਨੂੰ ਮਿਲਣ ਦਿੱਤਾ ਜਾਵੇ। ਸਾਰੇ ਸਾਥੀ ਇੱਕ ਕਤਾਰ ਵਿੱਚ ਖਲੋਤੇ ਸਨ। ਮੈਂ ਇੱਕ ਇੱਕ ਜਣੇ ਨਾਲ ਹੱਥ ਮਿਲਾ ਕੇ ਧੰਨਵਾਦ ਕਰ ਰਿਹਾ ਸਾਂ। ਨਜ਼ਰਾਂ ਉਠਾ ਕੇ ਮੇਨ ਗੇਟ ਦੇ ਬਾਹਰ ਵੇਖਿਆ; ਮੇਰੇ ਵਿਦਿਆਰਥੀਆਂ ਦੀ ਇੱਕ ਭੀੜ ਬਾਹਰ ਖਲੋਤੀ ਹੋਈ ਸੀ। ਨਜ਼ਰਾਂ ਮਿਲੀਆਂ ਵੇਖ ਉਹਨਾਂ ਹੱਥ ਹਿਲਾਉਂਦਿਆਂ ਰੌਲਾ ਚੁੱਕ ਲਿਆ, "ਸਾ ਸਰੀ ਕਾਲ ਭਾ ਜੀ!"

ਮੈਂ ਮੁਸਕਰਾ ਕੇ ਉਹਨਾਂ ਵੱਲ ਹੱਥ ਹਿਲਾਇਆ। ਮੇਰੇ ਵਿੱਚ ਇੱਕ ਗੁੱਝੀ ਤਾਕਤ ਦਾ ਸੰਚਾਰ ਹੋ ਰਿਹਾ ਸੀ। ਮੇਰਾ ਡੋਲਦਾ ਮਨ ਧੀਰਜ ਧਰ ਗਿਆ ਸੀ। ਮੈਂ ਸੋਚਦਾ ਸਾਂ; ਆਪਣੇ ਲੋਕਾਂ ਦੀ ਇਹੋ ਮੁਹੱਬਤ ਹੀ ਬੰਦੇ ਨੂੰ ਆਪਣੇ ਵਿੱਚ ਵਿਸ਼ਵਾਸ ਰੱਖਣ ਅਤੇ 'ਫ਼ਾਂਸੀਆਂ' ਉੱਤੇ ਝੂਲ ਜਾਣ ਦੀ ਤਾਕਤ ਦਿੰਦੀ ਹੋਵੇਗੀ।

ਮੇਰੇ ਕਿਸੇ ਅਧਿਆਪਕ ਸਾਥੀ ਨੂੰ ਮੋਗਾ ਐਜੀਟੇਸ਼ਨ ਵੇਲੇ ਦਾ ਮੇਰਾ ਜੇਲ੍ਹ-ਸਾਥੀ ਮੇਜਰ ਸਿੰਘ ਉਬੋਕੇ (ਪਹਿਲਾਂ ਬਾਦਲ ਦਾ ਪੀਏ ਰਹਿ ਚੁੱਕਾ ਅਤੇ ਅਗਲੇ ਸਾਲ ਈ ਬਰਨਾਲਾ ਵਜ਼ਾਰਤ ਵਿਚ ਮਾਲ-ਮੰਤ੍ਰੀ ਤੇ ਪਿੱਛੋਂ ਲੋਕ ਸਭਾ ਦਾ ਮੈਂਬਰ ਬਣਨ ਵਾਲਾ) ਭਿੱਖੀਵਿੰਡ ਚੌਕ ਵਿਚ ਮਿਲ ਪਿਆ। ਮੇਰੇ ਸਾਥੀ ਨੇ ਦੱਸਿਆ, "ਤੁਹਾਡੇ ਜੇਲ੍ਹ ਦੇ ਯਾਰ ਵਰਿਆਮ ਸੰਧੂ ਨੂੰ ਪੁਲਿਸ ਸੁਰ ਸਿੰਘ ਵਾਲੇ ਗੋਲੀ ਕਾਂਡ ਵਿਚ ਫੜ ਲਿਆਈ ਏ।"

ਮੇਜਰ ਸਿੰਘ ਵੀ ਥਾਣੇ ਭੱਜਾ ਆਇਆ।

ਥੋੜ੍ਹੇ ਚਿਰ ਪਿੱਛੋਂ ਮੇਰੇ ਸਾਲਿਆਂ ਦੇ ਲੜਕਿਆਂ ਨਾਲ ਸੀ ਆਰ ਪੀ ਦੇ ਇੱਕ-ਦੋ ਅਫ਼ਸਰ ਅਤੇ ਸਾਡੇ ਪਿੰਡ ਦੇ ਪ੍ਰਾਇਮਰੀ ਹੈਲਥ ਸੈਂਟਰ ਦਾ ਡਾਕਟਰ ਗੁਰਦਿਆਲ ਸਿੰਘ ਗਿੱਲ ਥਾਣੇ ਆਣ ਪੁੱਜੇ। ਪਹਿਲਾਂ ਮੈਨੂੰ ਮਿਲੇ ਅਤੇ 'ਬੇਫ਼ਿਕਰ ਰਹਿਣ' ਲਈ ਕਹਿ ਕੇ ਥਾਣੇਦਾਰ ਕੋਲ ਚਲੇ ਗਏ।

ਜਦੋਂ ਸੁਰਤਾ ਸਿੰਘ ਨੇ ਬੁਝੇ ਮਨ ਨਾਲ ਸਾਡੇ ਘਰ ਜਾ ਕੇ ਮੇਰੀ ਪਤਨੀ ਨੂੰ, ਮੇਰੇ ਉੱਤੇ 'ਕਤਲ ਕੇਸ ਪਾ ਦੇਣ ਦੀ ਖ਼ਬਰ' ਸੁਣਾਈ ਤਾਂ ਉਸਦਾ ਸਾਹ ਉਤਾਂਹ ਦਾ ਉਤਾਂਹ ਅਤੇ ਹੇਠਾਂ ਦਾ ਹੇਠਾਂ ਰਹਿ ਗਿਆ। ਉਸਨੇ ਉੱਚੀ ਚੀਕ ਮਾਰੀ ਅਤੇ ਉੱਲਟ ਕੇ ਮੰਜੀ ਤੋਂ ਹੇਠਾਂ ਡਿਗ ਪਈ। ਉਹ ਫੁੱਟ ਫੁੱਟ ਕੇ ਰੋਣ ਲੱਗੀ। ਹਮਦਰਦੀ ਕਰਨ ਲਈ ਆਈਆਂ ਅਤੇ ਉਸ ਦੁਆਲੇ ਬੈਠੀਆਂ ਜ਼ਨਾਨੀਆਂ ਉਹਨੂੰ ਸਾਂਭਣ ਅਤੇ ਹੌਂਸਲਾ ਦੇਣ ਲੱਗੀਆਂ। ਉਹ ਮੱਛੀ ਵਾਂਗ ਤੜਫ਼ ਰਹੀ ਸੀ!

ਪਰ ਰੋਂਦੇ ਰਹਿਣ ਨਾਲ ਤਾਂ ਮਸਲਾ ਹੱਲ ਨਹੀਂ ਸੀ ਹੋਣਾ!

ਉਹ ਆਪਣੇ ਪੇਕਿਆਂ ਨੂੰ ਭੱਜ ਉੱਠੀ। ਉਸਦੇ ਤਾਏ ਦਾ ਪੁੱਤ ਫ਼ੌਜ ਵਿਚੋਂ ਕੈਪਟਨ ਰਿਟਾਇਰ ਹੋ ਕੇ ਆਇਆ ਸੀ। ਉਹ ਬਾਹਰ ਬਹਿਕ ਉੱਤੇ ਰਹਿੰਦੇ ਸਨ। ਉਹਨਾਂ ਦੇ ਨੇੜੇ ਹੀ ਸੀ ਆਰ ਪੀ ਵਾਲਿਆਂ ਦਾ ਕੈਂਪ ਸੀ। ਸੀ ਆਰ ਪੀ ਦੇ ਡੀ ਐਸ ਪੀ ਨਾਲ ਉਹਨਾਂ ਦੀ ਨੇੜੇ ਦੀ ਸਾਂਝ ਸੀ। ਉਹਨਾਂ ਨੇ ਮੇਰੇ ਰਿਸ਼ਤੇ ਬਾਰੇ ਉਹਨੂੰ ਦੱਸਿਆ ਅਤੇ ਮਦਦ ਕਰਨ ਲਈ ਕਿਹਾ। ਸਾਰੇ ਜਣੇ ਭਿੱਖੀਵਿੰਡ ਵੱਲ ਤੁਰੇ ਤਾਂ ਮੇਰੀ ਪਤਨੀ ਰਜਵੰਤ ਨੇ ਆਪਣੇ ਭਤੀਜੇ ਨੂੰ ਕਿਹਾ, "ਭਿੰਦਿਆਂ! ਤੁਸੀਂ ਡਾਕਟਰ ਗਿੱਲ ਨੂੰ ਵੀ ਨਾਲ ਲੈ ਕੇ ਜਾਣਾ ਏਂ। ਉਹਨੂੰ ਤਾਂ ਪਤਾ ਏ ਕਿ ਉਸ ਦਿਨ 'ਇਹ' ਆਪ ਹਸਪਤਾਲ ਵਿੱਚ ਜ਼ਖ਼ਮੀਆਂ ਦੀ ਮਦਦ ਕਰ ਰਹੇ ਸਨ। ਇੱਕੋ ਵੇਲੇ ਇਹ ਜਾਂ ਤਾਂ ਹਸਪਤਾਲ ਵਿੱਚ ਹੋ ਸਕਦੇ ਨੇ ਜਾਂ 'ਗੋਲੀਆਂ ਚਲਾਉਣ ਵਾਲਿਆਂ ਵਿਚ!' ਉਹ ਜਾ ਕੇ ਪੁਲਿਸ ਨੂੰ ਦੱਸੇ ਖਾਂ ਸਾਰੀ ਅਸਲੀਅਤ! ਉਸਦੇ ਆਖੇ ਦਾ ਅਕਸਰ ਕੋਈ ਮੁੱਲ ਹੋਵੇਗਾ।" ਡਾਕਟਰ ਗਿੱਲ ਦੇ ਸਾਲਿਆਂ ਦਾ ਮੇਰੇ ਸਾਲਿਆਂ

ਨਾਲ ਦੋਸਤਾਨਾਂ ਸੀ। ਇਸ ਹਵਾਲੇ ਨਾਲ ਵੀ ਅਤੇ ਉਂਜ ਵੀ ਡਾਕਟਰ ਗਿੱਲ ਦੀ ਮੇਰੇ ਨਾਲ ਚੰਗੀ ਜਾਣ-ਪਛਾਣ ਸੀ ਹੀ।

ਸੋ, ਰਜਵੰਤ ਕੌਰ ਵੀ ਸਮਰੱਥਾ ਅਨੁਸਾਰ ਆਪਣਾ ਤਾਣ ਲਾ ਰਹੀ ਸੀ। ਜਿਸ ਜਿਸ ਦਾ ਜਿੰਨਾਂ ਜਿੰਨਾਂ ਜ਼ੋਰ ਸੀ, ਲਾ ਰਿਹਾ ਸੀ।

ਮੈਨੂੰ ਮਿਲਣ ਵਾਲਿਆਂ ਦੀ ਭੀੜ ਘਟੀ ਤਾਂ ਥਾਣੇਦਾਰ ਨੇ ਮੈਨੂੰ ਇਕੱਲੇ ਨੂੰ ਆਪਣੇ ਦਫ਼ਤਰ ਵਿੱਚ ਬੁਲਾਇਆ। ਆਪਣੇ ਸਾਹਮਣੇ ਕੁਰਸੀ ਉੱਤੇ ਬਿਠਾ ਕੇ ਉਸਨੇ ਹੋਰਨਾਂ ਨੂੰ 'ਨੇੜੇ ਨਾ ਆਉਣ' ਦੀ ਹਦਾਇਤ ਦਿੱਤੀ।

"ਸਰਦਾਰ ਸਾਹਬ, ਸੱਚੀ ਗੱਲ ਤਾਂ ਇਹ ਹੈ ਕਿ ਮੈਨੂੰ ਤੁਹਾਡੇ ਬਾਰੇ ਪਹਿਲਾਂ ਏਨਾ ਪਤਾ ਨਹੀਂ ਸੀ। ਇਹ ਤਾਂ ਮੈਨੂੰ ਤੁਹਾਡੇ ਮਗਰ ਆਉਣ ਵਾਲੇ ਲੋਕਾਂ ਤੋਂ ਪਤਾ ਲੱਗਾ ਹੈ ਕਿ ਪਿੰਡ ਅਤੇ ਇਲਾਕੇ ਵਿੱਚ ਤੁਹਾਡੀ ਏਨੀ ਇੱਜ਼ਤ ਹੈ। ਸਾਨੂੰ ਐਸ ਐਸ ਪੀ ਵੱਲੋਂ ਹੀ ਤੁਹਾਨੂੰ ਗ੍ਰਿਫ਼ਤਾਰ ਕਰਨ ਦਾ ਹੁਕਮ ਹੋਇਆ ਹੈ। ਤੁਸੀਂ ਕੀ ਸਮਝਦੇ ਓ ਕਿ ਤੁਹਾਨੂੰ ਭਲਾ ਕਿਹੜੀ ਬਿਨਾਅ 'ਤੇ ਇਸ ਕੇਸ ਵਿੱਚ ਫਸਾਇਆ ਗਿਆ ਹੈ!"

ਥਾਣੇਦਾਰ ਦੇ ਬੋਲਾਂ ਵਿਚਲੀ ਨਰਮੀ, ਨਕਲੀ ਅਤੇ ਵਿਖਾਵੇ ਦੀ ਨਹੀਂ ਸੀ ਜਾਪ ਰਹੀ।

ਮੈਂ ਆਪਣੇ ਅਨੁਮਾਨ ਅਨੁਸਾਰ ਦੱਸਿਆ ਕਿ ਮੇਰਾ ਨਾਮ ਕਦੀ ਨਕਸਲੀ ਲਹਿਰ ਨਾਲ ਜੁੜਿਆ ਰਿਹਾ ਹੈ। ਐਮਰਜੈਂਸੀ ਵਿੱਚ ਅਤੇ ਅੱਗੋਂ ਪਿੱਛੋਂ ਦੋ ਤਿੰਨ ਵਾਰ, ਬਿਨਾਂ ਕਿਸੇ ਕਸੂਰ ਤੋਂ, ਇਸ ਸਿਲਸਿਲੇ ਵਿੱਚ ਜੇਲ੍ਹ ਵੀ ਜਾਣਾ ਪਿਆ ਹੈ। ਪਾਏ ਕੇਸ ਝੂਠੇ ਹੋਣ ਕਰਕੇ ਹਰ ਵਾਰ ਬਾਇੱਜ਼ਤ ਬਰੀ ਵੀ ਹੁੰਦਾ ਰਿਹਾਂ। ਸੀ ਆਈ ਡੀ ਦੇ ਕਾਗ਼ਜ਼ਾਂ ਵਿੱਚ ਨਾਂ ਚੜ੍ਹਿਆ ਹੋਣ ਕਰਕੇ ਹੁਣ ਵੀ ਫੜ੍ਹ ਲਿਆ ਹੋਵੇਗਾ। ਮੈਂ ਤਾਂ ਇਸ ਦੁਖਾਂਤ ਵਿੱਚ ਸਭ ਦੀ ਜਿੰਨੀ ਹੋ ਸਕੀ, ਮਦਦ ਹੀ ਕੀਤੀ ਹੈ।

ਮੈਂ ਇਸ ਮਦਦ ਦਾ ਵਿਸਥਾਰ ਵੀ ਦਿੱਤਾ।

"ਉਹ ਮੈਨੂੰ ਸਾਰਾ ਪਤਾ ਲੱਗ ਚੁੱਕਾ ਏ। ਪਰ ਮੈਂ ਤੁਹਾਨੂੰ ਅੰਦਰਲੀ ਗੱਲ ਦੱਸਾਂ!" ਉਸਨੇ ਧੌਣ ਅੱਗੇ ਵਧਾ ਕੇ, ਮੇਜ਼ 'ਤੇ ਮੇਰੇ ਵੱਲ ਉੱਲਰਦਿਆਂ ਰਾਜ਼ ਸਾਂਝਾ ਕਰਨ ਵਾਂਗ ਕਿਹਾ, "ਸੀ ਆਈ ਡੀ ਦੇ ਕਾਗ਼ਜ਼ਾਂ ਕੂਗ਼ਜ਼ਾਂ ਕਰਕੇ ਨਹੀਂ, ਤੁਹਾਡਾ ਨਾਂ ਤੁਹਾਡੇ ਪਿੰਡ ਦੇ ਹਿੰਦੂਆਂ ਨੇ ਲਿਆ ਏ ਐਸ ਐਸ ਪੀ ਕੋਲ। ਇਹ ਬਾਰ ਬਾਰ ਜਾ ਕੇ ਉਹਨੂੰ ਕਹਿੰਦੇ ਸਨ ਕਿ 'ਇਸ ਵਾਰਦਾਤ ਪਿੱਛੇ ਪਿੰਡ ਦੇ ਕਿਸੇ ਬੰਦੇ ਦਾ ਹੱਥ ਏ।' ਇੱਕ ਦਿਨ ਉਸਨੇ ਖਿਝ ਕੇ ਕਿਹਾ, "ਜੇ ਤੁਹਾਨੂੰ ਪਤਾ ਐ ਤਾਂ ਦੱਸੋ। ਦੱਸਦੇ ਕਿਉਂ ਨਹੀਂ। ਜੇ ਤੁਸੀਂ ਨਾ ਦੱਸਿਆ ਤਾਂ ਮੈਂ ਤੁਹਾਨੂੰ ਲੰਮੇਂ ਪਾ ਲੈਣਾ ਏਂ।" ਫਿਰ ਤੁਹਾਡਾ ਨਾਂ ਲਿਆ ਉਹਨਾਂ ਨੇ!"

ਹੁਣ ਮੈਨੂੰ ਆਪਣੀ ਅਤੇ ਬੂਟੇ ਦੀ ਗ੍ਰਿਫ਼ਤਾਰੀ ਦਾ ਇੱਕ ਸਾਂਝਾ ਸੂਤਰ ਨਜ਼ਰ ਆਇਆ। ਨਕਸਲੀ ਲਹਿਰ ਸਮੇਂ ਪਿੰਡ ਦੇ ਇਸ ਵੇਲੇ ਦੇ 'ਤੇਜ਼ ਤਰਾਰ' ਇੱਕ ਹਿੰਦੂ ਸੱਜਣ ਦਾ ਛੋਟਾ ਭਰਾ ਵੀ ਮੇਰੇ ਪ੍ਰਭਾਵ ਅਧੀਨ ਸਾਡੀਆਂ ਮੀਟਿੰਗਾਂ ਵਿੱਚ ਆਇਆ ਕਰਦਾ ਸੀ। ਮੇਰੇ ਵੱਲੋਂ ਲਹਿਰ ਤੋਂ ਪਾਸਾ ਵੱਟ ਲੈਣ ਕਰਕੇ ਇਹੋ ਜਿਹੇ ਸਾਰੇ ਸੰਗੀ ਸਾਥੀ ਆਪੋ ਆਪਣੇ ਕੰਮਾਂ ਕਾਰਾਂ ਵਿੱਚ ਰੁੱਝ ਗਏ ਸਨ। ਹੁਣ ਜਦੋਂ ਸਾਰੇ ਹਿੰਦੂ ਆਪਸ ਵਿੱਚ ਬੈਠ ਕੇ 'ਪਿੰਡ ਦੇ ਸ਼ੱਕੀ ਬੰਦਿਆਂ ਦੀ ਸੂਚੀ' ਬਣਾਉਂਦੇ ਹੋਣਗੇ ਤਾਂ ਹੋ ਸਕਦਾ ਹੈ ਕਿ ਉਸ 'ਤੇਜ਼ ਤਰਾਰ' ਬੰਦੇ ਜਾਂ ਉਸਦੇ ਭਰਾ ਜਾਂ ਕਿਸੇ ਹੋਰ ਨੇ ਸਾਡਾ ਨਾਂ ਵੀ ਲਿਆ ਹੋਵੇ! ਪੁਰਾਣੇ ਨਕਸਲੀਆਂ ਵਿਚੋਂ ਕਈ 'ਇਸ ਪਾਸੇ' ਤੁਰੇ ਵੀ ਤਾਂ ਹੋਏ ਸਨ ਅਤੇ ਖ਼ਬਰਾਂ ਰੱਖਣ ਵਾਲਿਆਂ ਨੂੰ ਇਸ ਹਕੀਕਤ ਦਾ ਪਤਾ ਵੀ ਸੀ। ਅਸੀਂ ਵੀ ਤਾਂ 'ਇੱਧਰ ਤੁਰਨ ਵਾਲਿਆਂ' ਵਿੱਚ ਗਿਣੇ ਜਾ ਸਕਦੇ ਸਾਂ! ਇਸ ਲਈ ਹੋ ਸਕਦਾ ਹੈ ਕਿ ਐਸ ਐਸ ਪੀ ਦੇ ਜ਼ੋਰ ਦੇਣ 'ਤੇ 'ਤੇਜ਼ ਤਰਾਰ' ਆਗੂ ਨੇ ਹੀ ਆਪਣੇ ਬਚਾਓ ਲਈ ਜਾਂ 'ਸੱਚੇ ਸ਼ੱਕ' ਕਰਕੇ ਹੀ ਸਾਡਾ ਨਾਂ ਲੈ ਦਿੱਤਾ ਹੋਵੇ! ਬੂਟਾ ਤਾਂ ਇਹ ਗੱਲ ਬਾਰ ਬਾਰ ਆਖ ਹੀ ਰਿਹਾ ਸੀ।

ਇਸੇ ਸਮੇਂ ਥਾਣੇਦਾਰ ਦੇ ਮੇਜ਼ 'ਤੇ ਪਏ ਟੈਲੀਫ਼ੋਨ ਦੀ ਘੰਟੀ ਖੜਕੀ।

"ਜੀ ਸਰ! ਰਾਤੀਂ ਉਸੇ ਵੇਲੇ, ਤੁਹਾਡਾ ਹੁਕਮ ਮਿਲਦਿਆਂ ਹੀ ਗ੍ਰਿਫ਼ਤਾਰ ਕਰ ਲਿਆ ਸੀ। ਹਾਂ ਜੀ, ਬਹੁਤ ਸਖ਼ਤ ਇੰਟੈਰੋਗੇਸ਼ਨ ਹੋ ਰਹੀ ਏ ਜੀ। ਠੀਕ ਏ ਜੀ, ਲੈ ਜਾਂਦੇ ਆਂ ਸਰ। ਜ਼ਰੂਰ ਕੱਢਾਂਗਾ ਜੀ। ਜੀ ਸਰ! ਹਾਂ ਜੀ! ਬਿਲਕੁਲ ਜੀ। ਆਏ ਨੇ ਜੀ ਬੜੇ। ਜੀ ਸਰ। ਛੇਤੀ ਰੀਪੋਰਟ ਕਰਦਾਂ ਜੀ।"

ਟੈਲੀਫ਼ੋਨ ਦਾ ਚੋਂਗਾ ਰੱਖਦਿਆਂ ਥਾਣੇਦਾਰ ਕਹਿੰਦਾ, "ਐਸ ਐਸ ਪੀ ਦਾ ਫ਼ੋਨ ਸੀ। ਕਹਿਣ ਡਿਹਾ, 'ਇਹਨੂੰ ਬਾਡਰ ਵੱਲ ਲੈ ਜਾਓ, ਪੁੱਛ-ਗਿੱਛ ਦੇ ਬਹਾਨੇ। ਇਹ ਵਾਰਦਾਤ 'ਇਹਦੇ' 'ਚੋਂ ਕੱਢਣੀ ਏਂ।' ਕਿੱਥੇ ਲੈ ਜਾਵਾਂ ਹੁਣ ਮੈਂ ਤੁਹਾਨੂੰ! ਭੈਣ ਦਾ ਯਾਰ ਨਾ ਹੋਵੇ ਤਾਂ!"

ਉਸ ਨੇ ਐਸ ਐਸ ਪੀ ਨੂੰ ਗਾਲ੍ਹ ਕੱਢੀ। ਮੇਰੇ ਲਈ ਇਹ ਡਾਢੀ ਹੈਰਾਨੀ ਵਾਲੀ ਗੱਲ ਸੀ। ਉਹ ਐਸ ਐਸ ਪੀ ਦਾ ਨੌਕਰ ਸੀ ਜਾਂ ਮੇਰਾ ਕੋਈ ਸੱਜਣ-ਸਹਿਯੋਗੀ!

ਉਹ ਮੇਰਾ ਹੀ ਸੱਜਣ ਸਹਿਯੋਗੀ ਸੀ।

"ਵੇਖੋ ਜੀ, ਜੇ ਸਿਰਫ਼ 'ਸਿੱਖ' ਹੋਣ ਕਰ ਕੇ 'ਇਹ' ਸਾਡੇ ਨਾਲ ਇਸਤਰ੍ਹਾਂ ਬਦਸਲੂਕੀ ਕਰਦੇ ਨੇ ਤਾਂ ਸਾਡਾ ਵੀ ਫ਼ਰਜ਼ ਬਣਦਾ ਹੈ ਕਿ ਆਪਣੇ ਨਿਰਦੋਸ਼ 'ਸਿੱਖ-ਭਰਾਵਾਂ' ਨੂੰ ਅਸੀਂ ਵੀ ਨਜਾਇਜ਼ ਤੰਗ ਨਾ ਕਰੀਏ। ਦਿੱਲੀ ਵਿੱਚ ਭੈਣ ਚੋਦਾਂ ਨੇ ਸਾਡੇ ਭਰਾਵਾਂ ਦਾ ਕਿਵੇਂ ਕਤਲੇਆਮ ਕੀਤਾ! ਹੁਣ ਇਹ ਕਹਿੰਦਾ;

ਏਧਰ ਅਸੀਂ ਆਪਣੇ ਨਿਰਦੋਸ਼ ਭਰਾਵਾਂ ਨੂੰ ਮਾਰੀ ਜਾਈਏ। ਸਾਥੋਂ ਤਾਂ ਨਹੀਂ ਹੁੰਦੀ ਜੀ ਇਹ ਗਊ-ਹੱਤਿਆ!"

ਉਸਨੇ ਇੱਕਤਰ੍ਹਾਂ ਆਪਣਾ ਦੁਖੀ ਦਿਲ ਮੇਰੇ ਨਾਲ ਸਾਂਝਾ ਕੀਤਾ। ਇੰਦਰਾ ਗਾਂਧੀ ਦੇ ਕਤਲ ਤੋਂ ਪਿਛੋਂ ਸਿੱਖਾਂ ਦੇ ਹੋਏ ਕਤਲੇਆਮ ਨੂੰ ਅਜੇ ਹਫ਼ਤਾ ਵੀ ਨਹੀਂ ਸੀ ਗੁਜ਼ਰਿਆ। ਇਸਦੀ ਕਸਕ ਅਜੇ ਉਸਦੇ ਅੰਦਰ ਰੜਕ ਰਹੀ ਸੀ। ਉਸ ਅੰਦਰਲੇ ਪੁਲਸੀਏ ਉੱਤੇ ਉਸ ਅੰਦਰਲਾ 'ਸਿੱਖ' ਅਤੇ 'ਮਨੁੱਖ' ਭਾਰੂ ਹੋ ਗਿਆ ਸੀ।

ਉਂਜ ਪਿਛੋਂ 'ਇਹੋ ਜਿਹੇ' ਕੇਸਾਂ ਵਿਚ ਪੁਲਸੀਆਂ ਨੇ ਜਾਂ ਤਾਂ ਬੰਦਾ ਛੱਡਣ ਲਈ ਲੱਖਾਂ ਰੁਪਏ 'ਵੱਟੇ' ਸਨ ਜਾਂ ਉਹਨਾਂ ਨੂੰ ਬੇਨਾਮ ਅਤੇ ਲਾਵਾਰਿਸ ਲਾਸ਼ਾਂ ਬਣਾ ਦਿੱਤਾ ਸੀ।

"ਵੇਖੋ ਸੰਧੂ ਸਾਹਬ! ਮੈਨੂੰ ਤੁਹਾਡੀ ਸਾਰੀ ਹਕੀਕਤ ਮਾਲੂਮ ਐ। ਤੁਸੀਂ ਬੜੇ ਇੱਜ਼ਤਦਾਰ ਸੱਜਣ ਓ। ਮੈਂ ਤੁਹਾਨੂੰ ਫੁੱਲ ਦੀ ਨਹੀਂ ਲੱਗਣ ਦਿੰਦਾ। ਇਹ ਮੇਰਾ ਵਾਅਦਾ ਰਿਹਾ। ਪਰ ਤੁਹਾਨੂੰ ਵੀ ਮੇਰਾ ਸਾਥ ਦੇਣਾ ਪਊ। ਇੱਕ ਤਾਂ ਆਪਾਂ ਦੋਵਾਂ ਵਿਚ ਹੋਈ ਗੱਲਬਾਤ ਦਾ ਕਿਸੇ ਕੋਲ ਧੂੰ ਨਹੀਂ ਕੱਢਣਾ। ਦੂਜਾ; ਆਪਣੀ ਆਹ ਪੱਗ ਢਾਹ ਕੇ, ਵਲ੍ਹੇਟ ਮਾਰ ਕੇ ਬੰਨ੍ਹ ਲੋ। ਵੇਖਣ ਵਾਲੇ ਨੂੰ ਜਾਪੇ ਕਿ ਖ਼ੂਬ ਕੁੱਟ-ਮਾਰ ਹੋਈ ਹੈ! ਤੀਜਾ; ਰਹੋ ਹਵਾਲਾਤ ਦੇ ਅੰਦਰ ਹੀ। ਸਾਡੇ ਕਈ ਬੰਦੇ ਵੀ ਕਮਲ ਕੁਦਾਉਂਦੇ ਨੇ ਅਖੇ: ਤੁਹਾਨੂੰ ਬਾਹਰ ਉਹਨਾਂ ਦੇ ਕਮਰਿਆਂ ਵਿੱਚ ਕੁਰਸੀਆਂ 'ਤੇ ਬਿਠਾਈਏ! ਇੰਜ ਕਰਕੇ ਇਹ ਤੁਹਾਡਾ ਭਲਾ ਨਹੀਂ ਕਰਨਗੇ। ਉਸ 'ਕੰਜਰ' ਦਾ ਕੀ ਪਤਾ ਹੁਣੇ ਆ ਜਾਵੇ, ਚੈੱਕ ਕਰਨ। ਤੁਸੀਂ ਹਵਾਲਾਤ ਵਿੱਚ ਹੋਵੋਗੇ ਤਾਂ ਤੁਹਾਡਾ ਵੀ ਤੇ ਸਾਡਾ ਵੀ ਭਲਾ! ਮੈਂ ਦੋ ਤਿੰਨ ਦਿਨ ਦੀ ਤਫ਼ਤੀਸ਼ ਪਾਉਣ ਪਿੱਛੋਂ ਹੀ ਉਹਨੂੰ 'ਮਨਾਉਣ' ਦੀ ਕੋਸ਼ਿਸ਼ ਕਰੂੰ।"

ਉਸਦੀ ਗੱਲ ਸੱਚੀ ਸੀ। ਮੈਂ ਹਵਾਲਾਤ ਵਿੱਚ ਵੜਦਿਆਂ ਆਪਣੀ ਪੱਗ ਲਾਹ ਕੇ ਉਲਟੇ ਸਿੱਧੇ ਵਲ ਮਾਰ ਲਏ। ਕਿਰਪਾਲ ਹੁਰਾਂ ਕਾਰਨ ਪੁਛਿਆ ਤਾਂ ਮੈਂ ਮੁਸਕਰਾ ਕੇ ਬਹਾਨਾ ਮਾਰਿਆ, "ਰਹਿਣਾਂ ਹਵਾਲਾਤਾਂ ਵਿੱਚ ਤੇ ਪੱਗਾਂ ਪੋਚ ਕੇ ਬੰਨ੍ਹਣੀਆਂ! ਇਹਨਾਂ ਦਾ ਹੈ ਕੋਈ ਆਪਸ ਵਿੱਚ ਤਾਲ ਮੇਲ!"

ਉਹਨਾਂ ਦੀ ਬਹੁਤੀ ਦਿਲਚਸਪੀ ਮੇਰੇ ਅਤੇ ਥਾਣੇਦਾਰ ਦਰਮਿਆਨ ਹੋਈ ਗੱਲਬਾਤ ਨੂੰ ਜਾਨਣ ਵਿੱਚ ਸੀ। ਮੈਂ ਦੱਸਿਆ ਕਿ ਉਸਨੇ ਮੇਰੇ ਕੋਲੋਂ ਉਸ ਰਾਤ ਹੋਈ-ਵਾਪਰੀ ਘਟਨਾ ਬਾਰੇ ਜਾਣਕਾਰੀ ਲਈ ਹੈ ਅਤੇ ਮੈਂ ਉਹਨੂੰ ਆਪਣੇ ਨਿਰਦੋਸ਼ ਹੋਣ ਬਾਰੇ ਆਖਿਆ ਹੈ। ਗੱਲ ਉਹਨਾਂ ਦੇ ਮੰਨਣ ਵਾਲੀ ਸੀ।

ਹੌਲੀ ਹੌਲੀ ਸਾਡੇ ਪਿੰਡ ਦੇ ਹੋਰ ਬੰਦੇ ਵੀ ਪੁਲਿਸ ਨੇ ਫੜ ਲਿਆਂਦੇ। ਸ਼ਰੀਫ਼ ਅਤੇ ਗ਼ੈਰ-ਕਾਨੂੰਨੀ ਗਤੀਵਿਧੀਆਂ ਵਿੱਚ ਰੁੱਝੇ ਰਹਿਣ ਵਾਲੇ ਵੀ। ਪਤਾ ਲੱਗਾ; ਪਿੰਡ ਦਾ ਮੌਜੂਦਾ ਸਰਪੰਚ 'ਲੁਕ' ਗਿਆ ਸੀ, ਇੱਕ ਸਾਬਕਾ ਸਰਪੰਚ ਨੂੰ ਵੀ ਪੁਲਿਸ ਲੱਭਦੀ ਫਿਰਦੀ ਸੀ।

ਇਹ ਫੜ-ਫੜਾਈ ਚੱਲਦੀ ਰਹੀ। ਮੇਰੀ ਗ੍ਰਿਫ਼ਤਾਰੀ ਦੀ ਖ਼ਬਰ ਅਖ਼ਬਾਰਾਂ ਵਿੱਚ ਛਪ ਚੁੱਕੀ ਸੀ। ਹਰ ਰੋਜ਼ ਹੀ ਮੇਰੇ ਸਨੇਹੀ ਵੱਡੀ ਗਿਣਤੀ ਵਿੱਚ ਮੈਨੂੰ ਮਿਲਣ ਆਉਂਦੇ ਰਹੇ। ਸਭ ਦੇ ਚਿਹਰਿਆਂ ਉੱਤੇ ਸਹਿਮ ਦਾ ਡੂੰਘਾ ਪਰਛਾਵਾਂ ਹੁੰਦਾ। ਪਤਾ ਨਹੀਂ ਹੁਣ ਕੀ ਹੋਵੇਗਾ! ਭਾਵੇਂ ਮੈਨੂੰ ਲੋਕਾਂ ਦੀ ਆਖੀ ਇਹ ਗੱਲ ਵੀ ਬਾਰ ਬਾਰ ਯਾਦ ਆ ਰਹੀ ਸੀ ਕਿ ਪੁਲਸੀਏ ਕਿਸੇ ਦੇ ਮਿੱਤ ਨਹੀਂ ਹੁੰਦੇ ਅਤੇ ਉਹਨਾਂ ਦੀ ਕਹੀ ਗੱਲ ਉੱਤੇ ਤਾਂ ਉਹਨਾਂ ਦੇ ਸਕੇ ਪਿਓ ਨੂੰ ਵੀ ਯਕੀਨ ਨਹੀਂ ਕਰਨਾ ਚਾਹੀਦਾ ਤਾਂ ਵੀ ਮੈਨੂੰ ਥਾਣੇਦਾਰ ਦੇ ਬੋਲਾਂ ਉੱਤੇ ਇਤਬਾਰ ਜਿਹਾ ਸੀ। ਅੰਦਰੋਂ ਕੁਝ ਹੱਦ ਤਕ ਚਿੰਤਾ-ਮੁਕਤ ਵੀ ਸਾਂ ਪਰ ਫ਼ਿਕਰਮੰਦ ਵੀ ਸਾਂ। ਥਾਣੇਦਾਰ ਨੇ ਵੀ ਤਾਂ 'ਐਸ ਐਸ ਪੀ ਨੂੰ 'ਮਨਾਉਣ ਦੀ ਕੋਸ਼ਿਸ਼ ਕਰਨ' ਬਾਰੇ ਹੀ ਆਖਿਆ ਸੀ! ਇਸ ਗੱਲ ਦੀ ਕੀ ਗਾਰੰਟੀ ਸੀ ਕਿ ਉਸਦੀ 'ਕੋਸ਼ਿਸ਼' ਕਾਮਯਾਬ ਹੋ ਹੀ ਜਾਵੇਗੀ! ਮੇਰੇ ਸਾਥੀ ਹਵਾਲਾਤੀ ਬੜੇ ਘਬਰਾਏ ਹੋਏ ਸਨ। ਮੈਂ ਕਹਿੰਦਾ, "ਉਏ! ਆਪਾਂ ਏਨੇ ਬੰਦਿਆਂ ਨੂੰ ਇਹ ਫ਼ਾਹੇ ਨਹੀਂ ਲਾਉਣ ਲੱਗੇ! ਕੀ ਪਿੰਡ ਦੇ ਸਾਰੇ ਅਸਰ ਰਸੂਖ ਵਾਲੇ ਬੰਦੇ ਹੀ ਕਾਤਲ ਨੇ! ਇਹਨਾਂ ਨੂੰ, ਆਪਾਂ ਨੂੰ ਛੱਡਣਾ ਈ ਪੈਣਾਂ ਏਂ। ਜੇ ਕਤਲ ਪਾਉਣਾ ਹੁੰਦਾ ਤਾਂ ਇੱਕ ਦੋ ਬੰਦਿਆਂ 'ਤੇ ਪਾਉਂਦੇ। ਸਾਰੇ ਪਿੰਡ 'ਤੇ ਤਾਂ ਨਹੀਂ ਪਾ ਸਕਦੇ!"

ਮੇਰੀ ਗੱਲ ਉਹਨਾਂ ਨੂੰ ਠੀਕ ਵੀ ਲੱਗਦੀ ਸੀ, ਪਰ ਧਰਵਾਸ ਨਹੀਂ ਸੀ ਹੁੰਦਾ!

ਹਵਾਲਾਤ ਵਿੱਚ ਤੀਸਰਾ ਦਿਨ ਸੀ। ਲਗਭਗ ਅੱਧੀ ਰਾਤ ਨੂੰ ਥਾਣੇਦਾਰ ਨੇ ਸਾਡੀ ਹਵਾਲਾਤ ਕੋਲ ਆ ਕੇ ਆਵਾਜ਼ ਦਿੱਤੀ, "ਸੰਧੂ ਸਾਹਬ, ਵਧਾਈ ਹੋਵੇ। ਤੁਹਾਡੀ ਰਿਹਾਈ ਦੇ ਹੁਕਮ ਆ ਗਏ ਨੇ।"

ਉਸਨੇ ਅੱਜ ਸਵੇਰੇ ਹੀ 'ਬਸਤਾ ਬਣਾ ਕੇ' ਐਸ ਐਸ ਪੀ ਨੂੰ ਭੇਜਿਆ ਸੀ ਜਿਸ ਵਿੱਚ ਦੱਸਿਆ ਗਿਆ ਸੀ ਕਿ ਬੜੀ 'ਭਾਰੀ ਪੁੱਛ-ਗਿੱਛ' ਤੋਂ ਪਿੱਛੋਂ ਮੇਰਾ ਕਿਸੇ ਪਰਕਾਰ ਦਾ ਕੋਈ ਸੰਬੰਧ ਇਸ ਵਾਰਦਾਤ ਨਾਲ ਨਹੀਂ ਜੁੜਦਾ। ਹੁਣੇ ਹੀ ਐਸ ਐਸ ਪੀ ਦਾ ਫ਼ੋਨ ਆਇਆ ਸੀ ਅਤੇ ਉਸਨੇ ਮੈਨੂੰ ਛੱਡ ਦੇਣ ਅਤੇ ਦੂਜਿਆਂ ਤੋਂ ਸਖ਼ਤ ਪੁੱਛ -ਗਿੱਛ ਦੇ ਹੁਕਮ ਟੈਲੀਫ਼ੋਨ ਉੱਤੇ ਹੀ ਦਿੱਤੇ ਸਨ। ਕਿਰਪਾਲ ਦੀ ਰਿਹਾਈ ਵੀ ਮੇਰੇ ਨਾਲ ਹੀ ਹੋਣੀ ਸੀ।

"ਹੁਣ ਤੁਸੀਂ ਵੇਖ ਲਵੋ, ਹੁਣੇ ਈ ਘਰ ਜਾਣਾ ਚਾਹੁੰਦੇ ਜੇ ਕਿ ਸਵੇਰੇ? ਮੈਂ ਤੁਹਾਨੂੰ ਆਪਣੀ ਥਾਣੇ ਦੀ ਗੱਡੀ 'ਤੇ ਭਿਜਵਾ ਦੇਂਦਾ ਪਰ ਐਸ ਵੇਲੇ ਸਾਡੇ ਬੰਦੇ 'ਟੂੰਨ' ਹੋ ਕੇ ਪਏ ਨੇ। ਜੇ ਤੁਸੀਂ

ਆਪ ਕੋਈ ਪ੍ਰਬੰਧ ਕਰ ਸਕਦੇ ਓ ਤਾਂ ਤੁਹਾਡੀ ਮਰਜ਼ੀ! ਮੇਰੇ ਵੱਲੋਂ ਤੁਹਾਨੂੰ ਛੁੱਟੀ! ਉਂਜ ਅੱਜ ਕੱਲ੍ਹ ਰਾਤ ਨੂੰ ਬਾਹਰ ਨਿਕਲਣਾ ਠੀਕ ਵੀ ਨਹੀਂ। ਸਵੇਰੇ ਵੇਲੇ ਸਿਰ ਤੁਰ ਜਾਇਓ।" ਥਾਣੇਦਾਰ ਨੇ ਸੁਝਾਅ ਦਿੱਤਾ।

ਮੈਂ ਤਾਂ ਅਜੇ ਉਧੇੜ-ਬੁਣ ਵਿੱਚ ਹੀ ਸਾਂ ਕਿ ਕਿਰਪਾਲ ਕਹਿੰਦਾ, "ਤੁਸੀਂ ਸਾਨੂੰ ਬਾਹਰ ਕੱਢੋ ਜੀ! ਅਸੀਂ ਭਾਵੇਂ ਤੁਰ ਕੇ ਪਿੰਡ ਨਾ ਜਾਈਏ, ਜਾਣਾ ਜ਼ਰੂਰ ਹੈ।"

ਪਿੱਛੇ ਰਹਿ ਗਏ ਸਾਥੀਆਂ ਨੂੰ ਹੌਂਸਲਾ ਰੱਖਣ ਲਈ ਕਹਿ ਕੇ ਅਤੇ ਉਹਨਾਂ ਦੇ ਬਚਾਓ ਲਈ ਸਾਰਾ ਤਾਣ ਲਾ ਦੇਣ ਦਾ ਵਿਸ਼ਵਾਸ ਦਿਵਾ ਕੇ, ਉਹਨਾਂ ਨੂੰ ਫ਼ਤਹਿ ਬੁਲਾ ਕੇ ਅਸੀਂ ਹਵਾਲਾਤ ਵਿਚੋਂ ਬਾਹਰ ਆ ਗਏ। ਅਸੀਂ ਕਿਸੇ ਜਾਣਕਾਰ ਕੋਲੋਂ ਭਿੱਖੀਵਿੰਡ ਅੱਡੇ ਵਿਚੋਂ ਸਕੂਟਰ ਫੜਣ ਦੀ ਸਲਾਹ ਬਣਾਈ। ਥਾਣੇਦਾਰ ਸਾਡੇ ਨਾਲ ਬਾਹਰ ਆਇਆ ਅਤੇ ਕਹਿਣ ਲੱਗਾ, "ਮੈਂ ਏਥੇ ਬਾਹਰ ਖਲੋ ਕੇ ਤੁਹਾਨੂੰ ਉਡੀਕਦਾਂ। ਜੇ ਤੁਹਾਡਾ ਬੰਦੋਬਸਤ ਨਾ ਹੋਇਆ ਤਾਂ ਭਾਵੇਂ ਮੈਨੂੰ ਆਪ ਨਾ ਤੁਹਾਨੂੰ ਛੱਡ ਕੇ ਆਉਣਾ ਪਵੇ!"

ਅਸੀਂ ਆਪਣੇ ਜਾਣਕਾਰ ਇੱਕ ਆੜ੍ਹਤੀਏ ਦੇ ਘਰ ਗਏ। ਉਸ ਕੋਲੋਂ ਸਕੂਟਰ ਲਿਆ। ਆੜ੍ਹਤੀਏ ਨੂੰ ਸਾਰਾ ਹਾਲ-ਹਵਾਲ ਦੱਸਦਿਆਂ ਅਤੇ ਉਸ ਵੱਲੋਂ ਘਰਦਿਆਂ ਨੂੰ ਜਗਾ ਕੇ ਉਚੇਚ ਨਾਲ ਬਣਵਾਈ ਚਾਹ ਪੀਂਦਿਆਂ ਸਾਨੂੰ ਅੱਧੇ ਕੁ ਘੰਟੇ ਦਾ ਸਮਾਂ ਲੱਗ ਗਿਆ। ਜਦੋਂ ਅਸੀਂ ਥਾਣੇ ਕੋਲ ਪਹੁੰਚੇ ਤਾਂ ਵੇਖਿਆ; ਅੱਧੇ ਘੰਟੇ ਤੋਂ ਬਾਹਰ ਖਲੋਤਾ ਥਾਣੇਦਾਰ ਸਾਨੂੰ ਉਡੀਕ ਰਿਹਾ ਸੀ। ਅਸੀਂ ਉਸ ਕੋਲ ਰੁਕ ਕੇ ਇਸ ਖੇਚਲ ਲਈ, ਉਸ ਵੱਲੋਂ ਕੀਤੀ ਸਾਡੀ ਸਮੁੱਚੀ ਮਦਦ ਲਈ ਅਤੇ ਉਸਦੇ ਮਿਹਰਬਾਨ ਰਵੱਈਏ ਲਈ ਪਰਸੰਸਾ ਕੀਤੀ ਅਤੇ ਧੰਨਵਾਦ ਦੇ ਲਫ਼ਜ਼ ਆਖੇ।

ਹੁਣ ਤਕ ਹੋਈਆਂ ਮੇਰੀਆਂ ਗ੍ਰਿਫ਼ਤਾਰੀਆਂ ਦੇ ਸਿਲਸਿਲੇ ਵਿੱਚ ਮੈਨੂੰ ਮਿਲੇ ਸਾਰੇ ਪੁਲਸੀਆਂ ਵਿਚੋਂ ਉਹ ਮੈਨੂੰ ਸਭ ਤੋਂ ਨੇਕ ਅਤੇ ਖੂਬਸੂਰਤ ਇਨਸਾਨ ਲੱਗਾ। ਉਸਨੇ ਸਾਬਤ ਕੀਤਾ ਕਿ ਪੁਲਿਸ ਵਿੱਚ ਸਾਰੇ 'ਕਸਾਈ' ਹੀ ਨਹੀਂ ਹੁੰਦੇ, 'ਇਨਸਾਨ' ਵੀ ਹੁੰਦੇ ਹਨ। ਅੱਜ ਵੀ ਉਹ ਜਿੱਥੇ ਹੋਵੇ ਮੇਰੀ ਉਹਨੂੰ ਸਲਾਮ ਹੈ!

ਤੁਰੇ ਜਾਂਦਿਆਂ ਮੇਰੇ ਮੂੰਹੋਂ ਥਾਣੇਦਾਰ ਲਈ ਆਪ-ਮੁਹਾਰੇ ਬੋਲ ਨਿਕਲੇ, "ਜਿਊਂਦਾ ਰਹੋ ਉਏ, ਗੁਰੂ ਦੇ ਸੱਚੇ ਸਿੱਖਾ!"

ਪਰ ਇਹ ਆਪਣੇ ਪਿੰਡ ਦੇ 'ਹਿੰਦੂਆਂ' ਨੇ ਕੀ ਕੀਤਾ ਸੀ! ਉਹਨਾਂ ਨੂੰ ਮੇਰੇ ਨਾਲ ਇੰਜ ਤਾਂ ਨਹੀਂ ਸੀ ਕਰਨਾ ਚਾਹੀਦਾ! ਕੀ ਲਾਲ ਹੁਰਾਂ ਦੇ, ਗੋਪਾਲ ਚੰਦ ਹੁਰਾਂ ਦੇ ਪਰਵਾਰ ਵੀ ਮੇਰੇ ਬਾਰੇ ਇਹ ਕਹਿ ਸਕਦੇ ਨੇ! ਮੈਂ ਵੱਡੇ ਬਜ਼ੁਰਗ ਹਿੰਦੂਆਂ ਦੇ ਹੱਥਾਂ ਵਿੱਚ ਪਲਿਆ ਸਾਂ। ਉਹਨਾਂ ਦੇ ਮੇਰੇ ਹਮ-ਉਮਰ ਬੱਚਿਆਂ ਨਾਲ ਪੜ੍ਹ-ਖੇਡ ਕੇ ਜਵਾਨ ਹੋਇਆ ਸਾਂ। ਨਿੱਕੇ ਹੁੰਦਿਆਂ ਉਹਨਾਂ ਯਾਰਾਂ ਬੇਲੀਆਂ ਨਾਲ ਅਨੇਕਾਂ ਵਾਰੀ ਉਹਨਾਂ ਦੇ ਘਰ ਗਿਆ ਸਾਂ। ਉਹਨਾਂ ਦੀਆਂ ਮਾਵਾਂ ਨੇ ਆਪਣੇ ਪੁੱਤਾਂ ਵਾਂਗ ਨਾਲ ਬੈਠਾ ਕੇ ਮੈਨੂੰ ਅਨੇਕਾਂ ਵਾਰ ਰੋਟੀ ਖਵਾਈ ਸੀ। ਇਹਨਾਂ ਸਭਨਾਂ ਨਾਲ ਸਾਡੀ ਪੀੜ੍ਹੀਆਂ ਦੀ ਸਾਂਝ ਸੀ। ਮਰਨੇ-ਪਰਨੇ ਦੇ ਸਾਡੇ ਦੁਖ ਸੁਖ ਸਾਂਝੇ ਸਨ! ਹੁਣ ਇਹ ਮੈਨੂੰ ਆਪਣਾ 'ਕਾਤਲ' ਸਮਝਦੇ ਸਨ!

ਮੈਨੂੰ ਇਨਸਾਨੀਅਤ ਵਿਚੋਂ ਵਿਸ਼ਵਾਸ ਉੱਠਦਾ ਨਜ਼ਰ ਆਇਆ।

ਰਾਤ ਨੂੰ ਘਰ ਜਾ ਕੇ ਜਦੋਂ ਮੈਂ ਆਵਾਜ਼ ਦੇ ਕੇ ਘਰ ਦਾ ਦਰਵਾਜ਼ਾ ਖੁਲ੍ਹਵਾਇਆ ਤਾਂ ਮੈਨੂੰ ਇੰਜ ਅਚਨਚੇਤ ਆਇਆ ਵੇਖ ਕੇ ਮੇਰੀ ਪਤਨੀ ਅਤੇ ਮੇਰੇ ਬੱਚੇ ਜਿਸ ਚਾਅ ਨਾਲ ਮੈਨੂੰ ਲਿਪਟੇ, ਉਸਦਾ ਬਿਆਨ ਕੀਤੇ ਜਾਣ ਨਾਲੋਂ ਮਹਿਸੂਸੇ ਜਾਣ ਨਾਲ ਵੱਧ ਤਾਅੱਲੁਕ ਰੱਖਦਾ ਹੈ।

ਦਿਨ ਚੜ੍ਹਿਆ ਤਾਂ ਮੇਰੇ ਆ ਜਾਣ ਦਾ ਸੁਣ ਕੇ ਮੇਰੇ ਆਲੇ ਦੁਆਲੇ ਰਹਿੰਦਾ ਹਿੰਦੂ ਭਾਈਚਾਰਾ ਮੇਰੇ ਘਰ ਆਣ ਇਕੱਠਾ ਹੋਇਆ। ਮੈਂ ਵੇਖਿਆ ਲਾਲ ਵੀ ਹੌਲੀ ਹੌਲੀ ਤੁਰਦਾ ਬਾਹਰਲਾ ਦਰਵਾਜ਼ਾ ਲੰਘ ਕੇ ਮੁਸਕਰਾਉਂਦਾ ਹੋਇਆ ਮੇਰੇ ਗਲੇ ਆਣ ਲੱਗਾ। ਉਸ ਨੇ ਕਿਸੇ ਨੂੰ ਕਿਹਾ, "ਸਾਰਿਆਂ ਨੂੰ ਦੱਸ ਦਿਓ ਫਿਰ, ਤਿਆਰ ਨਾ ਹੁੰਦੇ ਫਿਰਨ ਐਵੇਂ!"

ਮੈਂ ਸਵਾਲੀਆ ਨਜ਼ਰਾਂ ਨਾਲ ਪੁੱਛਿਆ ਤਾਂ ਜਵਾਬ ਮਿਲਿਆ, "ਇੱਕ ਅੱਧਾ ਦਿਨ ਤਾਂ ਅਸੀਂ ਉਡੀਕਦੇ ਰਹੇ ਕਿ ਛੱਡ ਦੇਣਗੇ ਤੁਹਾਨੂੰ। ਤੁਹਾਡਾ ਭਲਾ ਕਸੂਰ ਕੀ ਹੈ! ਪਰ ਕੱਲ੍ਹ, ਫਿਰ, ਅਸੀਂ ਸੋਚਿਆ ਕਿ ਹੁਣ ਤਾਂ ਐਸ ਐਸ ਪੀ ਨੂੰ ਮਿਲਣਾ ਹੀ ਪਊ। ਉਹਨੂੰ ਜਾ ਕੇ ਆਖਣਾ ਏਂ ਕਿ ਜੇ ਬਚਾਉਣ ਵਾਲਿਆਂ ਨੂੰ ਹੀ ਕਾਤਲ ਆਖੋਗੇ ਤਾਂ! ...ਅਸੀਂ ਅੰਬਰਸਰ ਜਾਣ ਲਈ ਰਾਤੀਂ ਟਰੱਕ ਕਰ ਲਿਆ ਸੀ। ਹੁਣ ਸਵੇਰੇ ਅੱਠ ਵਜੇ ਸਕੂਲ ਕੋਲੋਂ ਇਕੱਠੇ ਹੋ ਕੇ ਤੁਰਨ ਦਾ ਪ੍ਰੋਗਰਾਮ ਹੈ; ਵੀਹ ਪੰਝੀ ਬੰਦਿਆਂ ਦਾ। ਪਰ ਚੰਗਾ ਹੋ ਗਿਆ ਤੁਸੀਂ ਆ ਗਏ! ਭਗਵਾਨ ਦਾ ਲੱਖ ਲੱਖ ਸ਼ੁਕਰ ਹੈ!"

ਮੇਰਾ ਮਨ ਮਾਣ ਨਾਲ ਭਰ ਗਿਆ। ਮੇਰੇ ਲਈ ਟਰੱਕ ਕਰ ਕੇ ਮੇਰੇ ਪਿੱਛੇ ਜਾਣ ਵਾਲੇ ਇਹ ਮੇਰੇ 'ਹਿੰਦੂ-ਭਰਾ' ਸਨ! ਮੇਰੇ ਆਲੇ ਦੁਆਲੇ ਮੇਰੀ ਖ਼ੈਰ-ਸੁੱਖ ਪੁੱਛਣ ਆਏ ਬੈਠੇ ਇਹ ਮੇਰੇ 'ਹਿੰਦੂ-ਭਰਾ' ਸਨ!

ਨਹੀਂ; ਇਹ ਮੇਰੇ 'ਹਿੰਦੂ-ਭਰਾ' ਨਹੀਂ ਇਹ ਤਾਂ ਮੇਰੇ 'ਭਰਾ' ਹੀ ਸਨ।

ਇਨਸਾਨੀਅਤ ਵਿੱਚ ਮੇਰਾ ਡੋਲਦਾ ਵਿਸ਼ਵਾਸ ਹੋਰ ਵੀ ਪੱਕਾ ਹੋ ਗਿਆ।

-0-

# ਰੁੱਸ ਗਿਆ ਸੱਜਣ ਰੰਗੀਲੜਾ,

# ਤਾਰਾ ਸਿੰਘ ਅਨਜਾਣ ਵੀ



-ਸੁਵਰਨ ਸਿੰਘ ਵਿਰਕ

ਦੇਸ਼ ਦੀ ਰਾਜਧਾਨੀ ਦਿੱਲੀ ਵਿਚ ਉਹ ਪੰਜਾਬੀ ਅਧਿਆਪਨ ਅਤੇ ਇਸ ਨਾਲ ਜੁੜੇ ਮਸਲਿਆਂ ਦੇ ਆਕਾਸ਼ ਉੱਤੇ ਤਾਰਾ ਬਣ ਕੇ ਚਮਕਿਆ, ਬੋਲ ਤੋਲ ਵੱਲੋਂ ਪੂਰਾ ਸਿੰਘ, ਸਾਰੀ ਉਮਰ ਲੋਭ ਲਾਲਚਾਂ ਅਤੇ ਹੋਰਨਾਂ ਲਈ ਕਸ਼ਟ ਸਿਰਜਣ ਵਾਲੇ ਗੁਣਾਂ ਤੋਂ ਅਨਜਾਣ ਹੀ ਰਿਹਾ। ਇਸੇ ਵਿਚ ਛੁਪੀ ਸੀ ਤਾਰਾ ਸਿੰਘ ਅਨਜਾਣ ਦੇ ਨਾਮ ਦੀ ਸਾਰਥਿਕਤਾ। ਨਾਮਧਾਰੀ ਪੰਥ ਦੇ ਸਪਤਾਹਿਕ ਪਰਚੇ ਸਤਿਜੁਗ ਦਾ ਉਹ ਆਪਣੇ ਚਲਾਣੇ ਤੱਕ, ਚੌਥਾਈ ਸਦੀ ਸਮਾਂ ਕਲਮੀ ਸੰਪਾਦਕ ਰਿਹਾ ਅਤੇ ਸਤਿਜੁਗ ਦੀ ਪ੍ਰਕਾਸ਼ਨਾ ਦੀ ਹੋਰ ਦੋ ਸਾਲਾਂ ਨੂੰ ਪੂਰੀ ਹੋਣ ਵਾਲੀ ਸਦੀ ਵਿਚ, ਏਨਾ ਲੰਮਾ ਸਮਾਂ ਕਲਮੀ ਸੰਪਾਦਕ ਦੀ ਸੇਵਾ ਜਾਂ ਸੰਤ ਆਤਮਾ ਸਿੰਘ ਸਨਖਤਰਾ ਨੂੰ ਮਿਲੀ ਜਾਂ ਅਨਜਾਣ ਜੀ ਨੂੰ। ਸਨਖਤਰਾ ਜੀ ਨਾਮਧਾਰੀਆਂ ਦੀ ਦਾਤੇਵਾਲ ਟਕਸਾਲ ਦੇ ਪੜ੍ਹੇ ਸਨ ਅਤੇ ਅਨਜਾਣ ਜੀ ਸਕੂਲਾਂ, ਕਾਲਜਾਂ ਅਤੇ ਵਿਸ਼ਵਵਿਦਿਆਲਿਆਂ ਵਿਚੋਂ ਤਪ ਕੇ ਨਿਕਲੇ ਸਨ ਪਰ ਦੋਹਾਂ ਦੇ ਸੁਭਾਉ ਵਿਚ ਧੀਰਜ, ਠਰ੍ਹੰਮਾ, ਨਿਮਰਤਾ, ਸਾਦਗੀ ਅਤੇ ਨਾਮਧਾਰੀਪੁਣੇ ਵਿਚ ਅੰਦਰੋਂ ਬਾਹਰੋਂ ਧਾਰੰਗਤ ਹੋਣ ਦੇ ਸਮਾਨ ਗੁਣ ਸਨ। ਸਤਿਜੁਗ ਲਈ ਮੁੱਖ ਲੇਖਾਂ ਦੀਆਂ ਲੜੀਆਂ ਨਾ ਸਨੱਖਤਰਾ ਜੀ ਨੇ ਟੁੱਟਣ ਦਿੱਤੀਆਂ ਨਾ ਅਨਜਾਣ ਜੀ ਨੇ। ਆਧੁਨਿਕ ਗਿਆਨ ਸ਼ਾਸ਼ਤਰ ਵਿਚ ਪ੍ਰਪੱਕ ਹੋਣ ਸਦਕਾ, ਅਨਜਾਣ ਹੋਰਾਂ ਦੇ ਸਤਿਜੁਗ ਵਿਚ ਛਪਦੇ ਮੁੱਖ ਲੇਖ, ਜਦੋਂ ਪੁਸਤਕਾਂ ਦੇ ਰੂਪ ਵਿਚ ਧੜਾ ਧੜ ਪ੍ਰਕਾਸ਼ਿਤ ਹੋਏ ਤਾਂ ਗੁਰਸਿਖ ਜੀਵਨ ਜਾਚ, ਸਾਊਪੁਣਾ, ਭਾਈਚਾਰਕ ਏਕਤਾ, ਸਾਂਵੀ ਪੱਧਰੀ ਜ਼ਿੰਦਗੀ, ਮਾਨਵਤਾਵਾਦ, ਧਾਰਮਿਕ ਸਹਿਣਸ਼ੀਲਤਾ, ਨਸ਼ਾ ਅਤੇ ਵਿਕਾਰ ਮੁਕਤ ਜੀਵਨ, ਹਉਮੇ ਹੰਕਾਰ ਤੋਂ ਬਚਣ ਦੇ ਢੰਗ ਆਦਿ ਅਨੇਕ ਵਿਸ਼ਿਆਂ ਬਾਰੇ ਜਾਣਕਾਰਾਂ ਲਈ ਉਨ੍ਹਾਂ ਦੀਆਂ ਇਹ ਰਚਨਾਵਾਂ, ਕੀਮਤੀ ਖਜ਼ਾਨਾ ਬਣ ਗਈਆਂ। ਦਿੱਲੀ ਵਿਚ ਜਿੱਥੇ ਉਨ੍ਹਾਂ ਨੂੰ ਪੰਜਾਬੀ ਅਧਿਆਪਨ, ਪੰਜਾਬੀ ਪਾਠ ਪੁਸਤਕਾਂ ਦੇ ਲੇਖਕ ਵਜੋਂ ਜਾਣਿਆ ਜਾਂਦਾ ਸੀ, ਉਨ੍ਹਾਂ ਦੀ ਗਹਿਰ ਗੰਭੀਰ ਅਰਥ ਸਮੋਈ ਬੈਠੀ ਹਲਕੀ ਫੁਲਕੀ ਪੰਜਾਬੀ ਵਾਰਤਕ ਲਈ ਵੀ ਉਹ ਜਾਣੇ ਜਾਣ ਲੱਗੇ।

ਅਨਜਾਣ ਜੀ ਦੀ ਕਲਮ ਦਾ ਸਫ਼ਰ ਨਾਮਧਾਰੀ ਸਪਤਾਹਿਕ ਪਰਚੇ ਸਤਿਜੁਗ ਦੇ ਆਮ ਅਤੇ ਵਿਸ਼ੇਸ਼ ਅੰਕਾਂ ਵਿਚ ਪਿਛਲੀ ਸਦੀ ਦੇ ਸਤਵੇਂ ਦਹਾਕੇ ਦੇ ਮੁੱਢ ਵਿਚ ਹੀ ਛਪਣ ਨਾਲ ਹੋਇਆ ਸੀ। ਪ੍ਰੀਤਮ ਸਿੰਘ ਕਵੀ ਉਦੋਂ ਸਤਿਜੁਗ ਦੇ ਸੰਪਾਦਕ ਸਨ ਅਤੇ ਉਹ ਨਵੀਆਂ ਕਲਮਾਂ ਨੂੰ ਸਤਿਜੁਗ ਵਿਚ ਥਾਂ ਦੇ ਕੇ, ਖੁਸ਼ੀ ਅਨੁਭਵ ਕਰਿਆ ਕਰਦੇ ਸਨ। ਉਂਜ ਵੀ ਕਵੀ ਜੀ ਤੇ ਅਨਜਾਣ ਜੀ ਦੋਹਾਂ ਦੇ ਵਿਚਾਲੇ ਲਾਹੌਰੀਆ ਹੋਣ ਦੀ ਸਾਂਝ ਵੀ ਸੀ। ਦੋਹਾਂ ਦੇ ਪਰਿਵਾਰ ਪੱਛਮੀ ਪੰਜਾਬ ਦੇ ਜ਼ਿਲ੍ਹਾ ਲਾਹੌਰ ਤੋਂ ਉੱਜੜ ਕੇ ਭਾਰਤ ਆਏ ਸਨ। ਪਰ ਇਨ੍ਹਾਂ ਦੋਹਾਂ ਪਰਿਵਾਰਾਂ ਦਾ ਉੱਜੜਨਾ ਉਹੋ ਜਿਹਾ ਹੀ ਸੀ ਜਿਹੋ ਜਿਹਾ ਗੁਰੂ ਨਾਨਕ ਦੇਵ ਜੀ ਵਾਲੀ ਸਾਖੀ ਵਿਚ ਆਉਂਦਾ ਹੈ। ਜਿਸ ਪਿੰਡ ਦੇ ਲੋਕਾਂ ਜਲ ਪਾਣੀ ਨਾ ਪੁੱਛਿਆ, ਠਾਹਰ ਨਾ ਦਿੱਤੀ ਗੁਰੂ ਜੀ ਕਹਿੰਦੇ "ਵੱਸਦੇ ਰਹੋ।" ਜਿਨ੍ਹਾਂ ਡੇਰਾ ਲੁਆਇਆ, ਸੇਵਾ ਕੀਤੀ, ਉਨ੍ਹਾਂ ਨੂੰ ਤੁਰਨ ਲੱਗੇ ਕਹਿੰਦੇ-"ਉੱਜੜ ਜਾਉ।" ਭਾਈ ਬਾਲੇ, ਮਰਦਾਨੇ ਦੇ ਸ਼ੰਕਾ ਕਰਨ ਤੇ ਗੁਰੂ ਜੀ ਨੇ ਕਿਹਾ, ਪਹਿਲਿਆਂ ਵਾਲੇ ਔਗੁਣ ਇਕ ਪਿੰਡ ਵਿਚ ਹੀ ਟਿਕੇ ਰਹਿਣ ਅਤੇ ਦੂਜਿਆਂ ਦੇ ਗੁਣ ਤਾਂ ਸਾਰੇ ਸੰਸਾਰ ਵਿਚ ਫੈਲਣੇ ਚਾਹੀਦੇ ਹਨ। ਸ਼ਾਇਦ ਇਸੇ ਲਈ ਮੁੜ-ਮੁੜ ਉਜੜਨਾ ਤੇ ਮੁੜ-ਮੁੜ ਵਸਣਾ ਪੰਜਾਬੀਆਂ ਦੇ ਸੁਭਾਅ ਦਾ ਹਿੱਸਾ ਬਣ ਗਿਆ ਹੈ।

ਤਾਰਾ ਸਿੰਘ ਅਨਜਾਣ ਦਾ ਜਨਮ ਆਜ਼ਾਦੀ ਤੋਂ ਕੋਈ ਤਿੰਨ ਸਾਲ ਪਹਿਲਾਂ, ਪੱਛਮੀ ਪੰਜਾਬ ਦੇ ਜ਼ਿਲ੍ਹਾ ਲਾਹੌਰ ਦੀ ਰਾਇਵਿੰਡ ਮੰਡੀ ਵਿਚ ਸੰਤ ਭਗਤ ਸਿੰਘ ਅਤੇ ਮਾਤਾ ਸੰਤ ਕੌਰ ਦੇ ਪਰਿਵਾਰ ਵਿਚ ਹੋਇਆ ਸੀ। ਸੰਤ ਭਗਤ ਸਿੰਘ ਹੋਰਾਂ ਦਾ ਪਿੰਡ ਤਾਂ ਸੁਲਤਾਨਕੇ ਸੀ ਪਰ ਉਹ ਕੰਮ ਦੀ ਭਾਲ ਵਿਚ ਇਸ ਮੰਡੀ ਵਿਚ ਟਿਕ ਗਏ ਸਨ। ਇਸ ਮੰਡੀ ਦੇ ਆਲੇ ਦੁਆਲੇ ਭੰਬੇ ਕਲਾਂ, ਭੰਬੇ ਖੁਰਦ, ਡੱਫਰਕੇ, ਧੂੰਦੇ ਆਦਿ ਨਾਮਧਾਰੀਆਂ ਦੇ ਪਿੰਡ ਸਨ। ਇਨ੍ਹਾਂ ਤੋਂ ਇਲਾਵਾ ਹੋਰ ਪਿੰਡਾਂ ਦੇ ਨਾਮਧਾਰੀ ਵੀ ਰਾਇਵਿੰਡ ਆਉਂਦੇ ਜਾਂਦੇ ਸਮੇਂ ਕਮਰਕੱਸਾ, ਸੰਤ ਭਗਤ ਸਿੰਘ ਹੋਰਾਂ ਦੇ ਟਿਕਾਣੇ ਤੇ ਖੋਲ੍ਹਦੇ ਸਨ। ਇਸ ਸਾਧ ਸੇਵੀ ਪਰਿਵਾਰ ਵਿਚ ਜਦੋਂ ਤਾਰਾ ਸਿੰਘ ਹੋਰਾਂ ਨੇ ਅੱਖਾਂ ਖੋਲ੍ਹੀਆਂ ਤਾਂ ਨਾਮਧਾਰੀ ਜਗਤ ਨਾਲ ਉਨ੍ਹਾਂ ਦੀ ਮੁੱਢਲੀ ਜਾਣ ਪਹਿਚਾਣ ਹੋ ਗਈ।

ਪਿਤਾ ਦੇ ਕੰਮਕਾਰ ਵਾਲੇ ਅੱਡੇ ਤੇ ਬੈਠੇ ਬਾਲਕ ਨੇ, ਕਿਰਤ ਵਿਚ ਰੁੱਝੇ ਪਿਤਾ ਨੂੰ ਵੀ ਡੂੰਘੀ ਨੀਝ ਨਾਲ ਨਿਹਾਰਿਆ ਅਤੇ ਘਰ ਆਏ ਗੁਰੂ ਪਿਆਰਿਆਂ ਦੀ ਮਧੁਰ ਬੋਲ ਬਾਣੀ ਨੂੰ ਵੀ, ਉਸ ਆਪਣੀ ਵਿਰਾਸਤ ਸਮਝ ਕੇ, ਹਿੱਕੜੀ ਵਿਚ ਸਮੋ ਲਿਆ, ਜੋ ਸਮਾਂ ਪਾ ਕੇ ਉਸਦੀ ਕਲਮ ਦੀ ਤਾਕਤ ਬਣ ਗਈ।

ਦੇਸ਼ ਬਟਵਾਰੇ ਤੋਂ ਬਾਅਦ, ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਤਦੋਂਕੇ ਹਿਸਾਰ ਜ਼ਿਲ੍ਹੇ ਦੀ ਸਿਰਸਾ ਤਹਿਸੀਲ ਵਿਚ, ਨਾਮਧਾਰੀਆਂ ਦੇ ਮੁੜ ਵਸੇਬੇ ਲਈ ਪੁਖਤਾ ਪ੍ਰਬੰਧ ਕਰ ਦਿੱਤੇ ਸਨ। ਨਾਮਧਾਰੀ ਇਲਾਕੇ ਦੇ ਪਿੰਡ ਕਰੀਵਾਲਾ ਵਿਚ, ਸੰਤ ਭਗਤ ਸਿੰਘ ਜੀ ਦੇ ਅੰਤਰੰਗ ਮਿੱਤਰ, ਮਾਂਗਾ (ਲਾਹੌਰ) ਦੇ ਸੰਤਾ ਸਿੰਘ, ਹਰਨਾਮ ਸਿੰਘ, ਸ਼ਾਮ ਸਿੰਘ ਆਦਿ ਤਿੰਨੇ ਭਾਈ ਆ ਟਿਕੇ ਸਨ। ਇਸ ਲਈ ਕੁਝ ਵਰ੍ਹੇ ਵੰਡ ਤੋਂ ਬਾਅਦ ਆਪਣੇ ਪਰਿਵਾਰ ਨਾਲ ਬਾਲ ਤਾਰਾ ਸਿੰਘ ਵੀ ਕਰੀਵਾਲਾ ਲਾਹੌਰੀਆ ਵਿਖੇ ਰਹੇ। ਕਰੀਵਾਲਾ ਉਂਜ ਤਾਂ ਇੱਕੋ ਪਿੰਡ ਹੈ, ਉਸ ਸਮੇਂ ਇਸ ਦੇ ਦੋ ਵਾਸ ਅੱਡ-ਅੱਡ ਸਨ। ਚੜ੍ਹਦੇ ਪਾਸੇ ਵਾਲੇ ਵਿਚ ਸ਼ੇਖੂਪੁਰੀਏ ਅਤੇ ਲਹਿੰਦੇ ਵਾਲੇ ਵਿਚ ਲਾਹੌਰੀਏ ਆ ਬੈਠੇ ਸਨ। ਬਿਪਤਾ ਦਾ ਉਹ ਸਮਾਂ ਸਾਰੇ ਪਰਿਵਾਰਾਂ ਨੇ ਇਕ ਦੂਜੇ ਦੇ ਸਹਿਯੋਗ ਨਾਲ ਕੱਟ ਲਿਆ। ਕੁਝ ਸਾਲਾਂ ਬਾਅਦ ਰਾਇਵਿੰਡ ਵਾਲੇ ਮਕਾਨ ਦਾ ਕਲੇਮ ਸਿਰਸਾ ਸ਼ਹਿਰ ਦੇ ਬੰਦ ਗੇਟ ਦੇ ਲਾਗੇ ਇਕ ਘਰ ਵਿਚ ਮਿਲ ਗਿਆ। ਇਸ ਲਈ ਤਾਰਾ ਸਿੰਘ ਨੇ ਮੁੱਢਲੀ ਸਕੂਲੀ ਪੜ੍ਹਾਈ ਆਰੀਆ ਹਾਇਰ ਸੈਕੰਡਰੀ ਸਕੂਲ ਸਿਰਸਾ ਵਿਚੋਂ ਕਰ ਲਈ। ਉਹ ਵਿਹਲੇ ਸਮੇਂ ਵਿਚ ਪਿਤਾ ਜੀ ਨਾਲ ਉਨ੍ਹਾਂ ਦੇ ਕੰਮ ਵਿਚ ਵੀ ਕੁਝ ਹੱਥ ਵਟਾਉਂਦੇ ਪਰ ਮਾਤਾ ਪਿਤਾ ਦੀ ਰੀਝ ਸੀ ਕਿ ਉਨ੍ਹਾਂ ਦਾ ਪੁੱਤਰ ਪੜ੍ਹ ਲਿਖ ਕੇ ਕੁਝ ਬਣ ਜਾਵੇ। ਇਸ ਲਈ ਉਨ੍ਹਾਂ ਨੇ ਦੋਹਾਂ ਪੁੱਤਰਾਂ ਵੱਡੇ ਤਾਰਾ ਸਿੰਘ ਅਤੇ ਉਸ ਤੋਂ ਤਕਰੀਬਨ ਇਕ ਦਹਾਕਾ ਵਰ੍ਹੇ ਛੋਟੇ ਬਲਕਾਰ ਸਿੰਘ ਨੂੰ ਵੀ ਪੂਰੀ ਸਿੱਖਿਆ ਦੁਆਈ। ਮਾਤਾ ਪਿਤਾ ਲਈ ਇਹ ਵੱਡੀ ਸੰਤੁਸ਼ਟੀ ਵਾਲੀ ਗੱਲ ਸੀ ਕਿ ਜਦੋਂ ਕੁ ਜਿਹੇ ਉਨ੍ਹਾਂ ਨੇ ਇਹ ਸੰਸਾਰ ਤਿਆਗਿਆ ਉਦੋਂ ਤੱਕ ਉਨ੍ਹਾਂ ਦੇ ਦੋਵੇਂ ਪੁੱਤਰ ਚੰਗੀਆਂ ਸਰਕਾਰੀ ਨੌਕਰੀਆਂ ਤੇ ਕਾਰਜਰਤ ਸਨ। ਜੇ ਫਿਰ ਉੱਪਰਲੀ ਉੱਜੜ ਜਾਣ ਵਾਲੀ ਸਾਖੀ ਚੇਤੇ ਕਰੀਏ ਤਾਂ ਸੰਤ ਭਗਤ ਸਿੰਘ ਜੀ ਦਾ ਇਹ ਪਰਿਵਾਰ ਇਸ ਸਮੇਂ ਦਿੱਲੀ, ਲੁਧਿਆਣਾ, ਸਿਰਸਾ ਅਤੇ ਇੰਗਲੈਂਡ ਆਦਿ ਵਿਚ ਵੱਖ-ਵੱਖ ਥਾਵਾਂ ਤੇ ਆਪਣੀ ਮਹਿਮਾ ਬਖੇਰ ਰਿਹਾ ਹੈ।

ਤਾਰਾ ਸਿੰਘ ਹੋਰਾਂ ਨਾਲ ਮੇਰੀ ਪਹਿਲੀ ਜਾਣ ਪਹਿਚਾਣ ਉਨ੍ਹਾਂ ਦੇ ਭਣੇਵੇਂ ਗੁਰਚਰਨ ਸਿੰਘ ਦੁਆਰਾ ਹੋਈ। ਜਦੋਂ ਅਪ੍ਰੈਲ 1962 ਵਿਚ ਮੈਂ ਆਪਣੇ ਪਿੰਡ ਕਰੀਵਾਲੇ ਤੋਂ ਮਿਡਲ ਪਾਸ ਕਰਕੇ, ਗੌਰਮਿੰਟ ਹਾਇਰ ਸੈਕੰਡਰੀ ਸਕੂਲ ਸਿਰਸਾ ਵਿਚ ਦਾਖਲਾ ਲਿਆ ਤਾਂ ਇਹ ਗੁਰਚਰਨ ਸਿੰਘ ਵੀ ਮੇਰੇ ਨਾਲ ਨੌਵੀਂ ਜਮਾਤ ਦੇ ਮੇਰੇ ਵਾਲੇ ਸੈਕਸ਼ਨ ਵਿਚ ਹੀ ਪੜ੍ਹਦਾ ਸੀ। ਇਹ ਵੀ ਪਿੱਛੋਂ ਲਾਹੌਰੀਏ ਸਨ ਅਤੇ ਸਿਰਸਾ ਸ਼ਹਿਰ ਵਿਚ ਆ ਵੱਸੇ ਸਨ। ਨਾਮਧਾਰੀ ਪਰਿਵਾਰ ਸੀ ਇਸ ਲਈ ਮੇਰਾ ਤੇ ਉਨ੍ਹਾਂ ਦਾ ਇਕ ਦੂਜੇ ਪ੍ਰਤੀ ਆਕਰਸ਼ਣ ਹੋਣਾ ਹੀ ਸੀ। ਮੈਂ ਗੁਰਚਰਨ ਸਿੰਘ ਦੇ ਘਰ ਜਾਣਾ ਤੇ ਉਸਦੀ ਮਾਤਾ ਨੇ ਦੱਸਣਾ ਕਿ ਮੇਰਾ ਵੀਰ ਤਾਰਾ ਸਿੰਘ ਵੀ ਫਲਾਣੀ ਥਾਂ ਤੇ ਪੜ੍ਹਦਾ ਹੈ। ਮਿੱਤਰ ਦੇ ਮਾਮੇ ਹੋਣ ਦੇ ਨਾਤੇ ਤਾਰਾ ਸਿੰਘ ਪ੍ਰਤੀ ਇਕ ਉਤਸੁਕਤਾ ਉਸਨੂੰ ਮਿਲਣ, ਜਾਨਣ ਦੀ ਮੇਰੇ ਮਨ ਵਿਚ ਪੈਦਾ ਹੋਣੀ ਸੁਭਾਵਕ ਸੀ। ਇਸ ਦੌਰਾਨ ਗੁਰਚਰਨ ਸਿੰਘ ਤੇ ਮੈਂ ਇਕੱਲੇ ਸਿਰਸੇ ਤੋਂ ਇੱਕ ਸਾਈਕਲ ਤੇ 40 ਕਿਲੋਮੀਟਰ ਪੈਂਡਾ ਕਰਕੇ, ਕਰੀਵਾਲੇ ਪੁੱਜੇ, ਜਦੋਂ ਅਸੀਂ ਦੋਵੇਂ ਦਸਵੀਂ ਦੇ ਵਿਦਿਆਰਥੀ ਸਾਂ 1964 ਈ. ਦੇ ਮਾਰਚ ਮਹੀਨੇ, ਸਾਡੇ ਪਿੰਡ ਹੋਣ ਵਾਲੇ ਨਾਮਧਾਰੀ ਹੋਲੇ ਮਹੱਲੇ ਵਿਚ ਸ਼ਾਮਲ ਹੋਣ ਲਈ। ਉਸ ਹੋਲੇ ਵਿਚ ਤਾਰਾ ਸਿੰਘ ਵੀ ਆਇਆ ਸੀ, ਪਰ ਉਹ ਆਪਣੇ ਮਾਤਾ ਪਿਤਾ ਸਮੇਤ ਆਪਣੇ ਜਾਣਕਾਰ ਮਾਂਗਾ ਪਰਿਵਾਰ ਵਿਚ ਰਹੇ ਤੇ ਗੁਰਚਰਨ ਸਿੰਘ ਮੇਰੇ ਨਾਲ ਰਿਹਾ। ਜਦੋਂ ਕਵੀ ਦਰਬਾਰ ਵਿਚ ਤਾਰਾ ਸਿੰਘ ਨੇ ਕਵਿਤਾ ਪੜ੍ਹੀ ਤਾਂ ਗੁਰਚਰਨ ਨੇ ਕਿਹਾ- ਇਹ ਹੈ ਮੇਰਾ ਮਾਮਾ ਤਾਰਾ ਸਿੰਘ। ਉਹ ਮੇਥੋਂ ਉਮਰ ਵਿਚ 4-5 ਸਾਲ ਵੱਡਾ ਸੀ। ਨਾਮਧਾਰੀ ਸਾਹਿਤ ਸਭਾ ਜੀਵਨ ਨਗਰ ਵਿਚ ਮੈਂ 1960 ਈ. ਤੋਂ ਕਵਿਤਾ ਲਿਖ ਪੜ੍ਹਦਾ ਆ ਰਿਹਾ ਸਾਂ। ਦਿੱਲੀ ਤੋਂ ਛਪਣ ਵਾਲੇ ਰੋਜ਼ਾਨਾ 'ਨਵਾਂ ਹਿੰਦੁਸਤਾਨ' ਦੇ ਸਪੈਸ਼ਲ ਹੋਲਾ ਮਹੱਲਾ ਅੰਕ ਵਿਚ ਮੇਰੀ ਹੋਲੇ ਬਾਰੇ ਕਵਿਤਾ ਛਪੀ ਸੀ। ਪਰ ਇਹ ਮੈਨੂੰ ਪਤਾ ਨਹੀਂ ਕਿਸ ਝਿਜਕ ਕਾਰਨ ਜਾਂ ਆਪਣੇ ਆਪ ਨੂੰ ਅਜੇ ਬੱਚਾ ਸਮਝ ਕੇ, ਮੈਂ ਹੋਲੇ ਦੇ ਕਵੀ ਦਰਬਾਰ ਵਿਚ ਸ਼ਾਮਲ ਨਾ ਹੋਇਆ। ਕਵੀ ਦਰਬਾਰ ਬਾਅਦ ਜਦੋਂ ਗੁਰਚਰਨ ਸਿੰਘ ਨੇ ਤਾਰਾ ਸਿੰਘ ਨਾਲ ਮੇਰੀ ਜਾਣ ਪਹਿਚਾਣ ਕਰਾਈ ਤਾਂ ਉਸਦਾ ਪਹਿਲਾ ਸੁਆਲ ਸੀ, "ਤੂੰ ਹੋਲੇ ਵਿਚ ਕਵਿਤਾ ਬੋਲਣ ਲਈ ਨਾਂ ਕਿਉਂ ਨਹੀਂ ਲਿਖਾਇਆ।" ਮੈਨੂੰ ਇਸਦਾ ਕੋਈ ਉੱਤਰ ਨਾ ਸੁੱਝਿਆ, ਪਰ ਇਹ ਜਾਪਿਆ ਕਿ ਮੇਰੀਆਂ ਲਿਖਣ ਪੜ੍ਹਨ ਦੀਆਂ ਆਦਤਾਂ ਬਾਰੇ ਤਾਰਾ ਸਿੰਘ ਹੋਰਾਂ ਨੂੰ ਉਦੋਂ ਤੱਕ ਜਾਣਕਾਰੀ ਹੋ ਚੁੱਕੀ ਸੀ। ਇਸ ਤੋਂ ਬਾਅਦ ਉਹ ਜਦੋਂ ਵੀ ਮਿਲਦੇ ਪੜ੍ਹਨ ਲਿਖਣ ਬਾਰੇ, ਆਪਣੀਆਂ ਸਾਹਿਤਕ ਰੁਚੀਆਂ ਨੂੰ ਪ੍ਰਫੁੱਲਤ ਕਰਨ ਬਾਰੇ ਹੱਲਾਸ਼ੇਰੀ ਦਿੰਦੇ ਹੋਏ ਹੀ ਮਿਲਦੇ

ਸਨ। ਮੈਨੂੰ ਉਨ੍ਹਾਂ ਦੇ ਜਾਨਣ ਦਾ ਸਬੱਬ 1963 ਈ. ਦਾ ਸਤਿਜੁਗ ਦਾ ਅਟੱਲ ਪ੍ਰਤਾਪੀ ਅੰਕ ਵੀ ਸੀ ਜਿਸ ਵਿਚ ਮੇਰਾ ਕੋਈ ਪਹਿਲਾ ਲੇਖ ਛਪਿਆ ਸੀ- "ਸੁਣ ਸਾਖੀ ਮਨ ਜਪੁ ਪਿਆਰ" ਤੇ ਅਨਜਾਣ ਹੋਰਾਂ ਦੀ ਉਸੇ ਅੰਕ ਵਿਚ ਸੱਚੀ ਘਟਨਾ ਤੇ ਅਧਾਰਿਤ ਕਹਾਣੀ ਛਪੀ ਸੀ, "ਸ਼ਾਂਤ ਪਾਈ ਗੁਰ।" ਇਸ ਕਹਾਣੀ ਦੀ ਸੰਪਾਦਕੀ ਟਿੱਪਣੀ ਵਿਚ ਪ੍ਰੀਤਮ ਸਿੰਘ ਕਵੀ ਹੋਰਾਂ ਨੇ ਲਿਖਿਆ ਸੀ, "ਅਜ਼ੀਜ਼ 'ਅਨਜਾਣ' ਜੀ ਜਾਣਕਾਰ ਬਣਨ ਦੀ ਕੋਸ਼ਿਸ਼ ਵਿਚ ਹਨ। ਚੰਡੀਗੜ੍ਹ ਵਿਚ ਬੀ.ਕਾਮਰਸ ਪੜ੍ਹਦੇ ਹਨ। ਲੇਖਕ ਬਣਨ ਦੀ ਰੀਝ ਹੈ। ਕਹਾਣੀ ਕਲਾ ਨੂੰ ਸਮਝਣ ਦੀ ਕੋਸ਼ਿਸ਼ ਕਰ ਰਹੇ ਹਨ। ਇਸ ਸੱਚੀ ਘਟਨਾ ਨੂੰ ਆਪ ਨੇ ਕਹਾਣੀ ਦੀ ਸ਼ਕਲ ਦੇਣ ਦਾ ਯਤਨ ਕੀਤਾ ਹੈ। ਸਾਡੀ ਰੀਝ ਹੈ ਆਪ ਨਾਮਧਾਰੀ ਪੰਥ ਅਤੇ ਸਤਿਜੁਗ ਦੀ ਸੇਵਾ ਆਪਣੀ ਕਲਮ ਰਾਹੀਂ ਕਰ ਸਕਣ।"

ਅਨਜਾਣ ਜੀ ਨੇ ਕਵੀ ਹੋਰਾਂ ਦੀ ਇਸ ਰੀਝ ਦੀ ਪੂਰਤੀ ਬਹੁਤ ਜਲਦੀ ਕਰ ਦਿੱਤੀ ਸੀ। ਮੇਰੇ ਸਹਿਪਾਠੀ ਗੁਰਚਰਨ ਸਿੰਘ ਦਾ ਅਨੰਦ ਕਾਰਜ ਸੁਲਤਾਨਪੁਰ ਲੋਧੀ ਵਿਖੇ ਹੋਣਾ ਸੀ। ਉਸ ਅਨੰਦ ਕਾਰਜ ਸਮੇਂ ਗੁਰਚਰਨ ਸਿੰਘ, ਮੈਨੂੰ ਆਪਣੇ ਨਾਲ ਲੈ ਗਿਆ ਮਿੱਤਰ ਦੇ ਨਾਤੇ। ਤਾਰਾ ਸਿੰਘ ਹੋਰਾਂ ਤਾਂ ਲੜਕੇ ਦੇ ਮਾਮੇ ਦੇ ਨਾਤੇ ਜਾਣਾ ਹੀ ਸੀ। ਅਨੰਦ ਕਾਰਜ ਹੋਣ ਬਾਅਦ ਸਮੇਂ ਦੇ ਰਿਵਾਜ ਮੁਤਾਬਕ ਲੜਕੇ ਵਾਲਿਆਂ ਵੱਲੋਂ ਸਿਹਰਾ ਪੜ੍ਹਿਆ ਜਾਣਾ ਸੀ। ਇਹ ਸਿਹਰਾ ਤਾਰਾ ਸਿੰਘ ਅਨਜਾਣ ਦਾ ਹੀ ਲਿਖਿਆ ਸੀ ਤੇ ਉਨ੍ਹਾਂ ਹੀ ਪੜ੍ਹਨਾ ਸ਼ੁਰੂ ਕੀਤਾ। ਪਰ ਜਦੋਂ ਸਿਹਰੇ ਵਿਚ ਗੁਰਚਰਨ ਸਿੰਘ ਦੀ ਮਾਤਾ ਤਾਰਾ ਸਿੰਘ ਹੋਰਾਂ ਦੀ ਵੱਡੀ ਭੈਣ ਦਾ ਜ਼ਿਕਰ ਆਇਆ, ਜੋ ਕੁਝ ਸਮਾਂ ਪਹਿਲਾਂ ਅਕਾਲ ਚਲਾਣਾ ਕਰ ਗਈ ਸੀ ਤਾਂ ਤਾਰਾ ਸਿੰਘ ਹੋਰੀਂ ਵਿਛੜੀ ਭੈਣ ਦੀ ਯਾਦ ਵਿਚ ਜਜ਼ਬਾਤੀ ਹੋ ਗਏ। ਉਨ੍ਹਾਂ ਦਾ ਗਲਾ ਭਰ ਆਇਆ। ਨੈਣਾਂ ਨੇ ਛਹਿਬਰ ਲਾ ਦਿੱਤੀ ਤੇ ਕੁਝ ਚਿਰ ਖਾਮੋਸ਼ ਰਹਿ ਕੇ ਉਨ੍ਹਾਂ ਨੇ ਸਿਹਰੇ ਵਾਲਾ ਕਾਗਜ਼ ਮੇਰੇ ਵੱਲ ਵਧਾ ਦਿੱਤਾ ਅਤੇ ਰਹਿੰਦਾ ਸਿਹਰਾ ਮੈਂ ਪੜ੍ਹ ਕੇ ਸੰਗਤ ਨੂੰ ਉਸ ਛਾਈ ਉਦਾਸੀ ਦੇ ਮਾਹੌਲ ਵਿਚੋਂ ਬਾਹਰ ਕੱਢਿਆ। ਅਨਜਾਣ ਜੀ ਬਹੁਤ ਸੰਵੇਦਨਸ਼ੀਲ ਵਿਅਕਤੀ ਸਨ ਅਤੇ ਦੂਜਿਆਂ ਦੇ ਦੁੱਖ ਤਕਲੀਫ਼ ਵੇਖ ਕੇ, ਉਨ੍ਹਾਂ ਦਾ ਹਿਰਦਾ ਦਰਵਿਤ ਹੋ ਜਾਂਦਾ ਸੀ।

ਸਿਰਸੇ ਦੇ ਹੀ ਇਕ ਸੱਜਣ ਜੋ ਤਾਰਾ ਸਿੰਘ ਹੋਰਾਂ ਦੇ ਪਿਤਾ ਸੰਤ ਭਗਤ ਸਿੰਘ ਜੀ ਦੀਆਂ ਦੁਕਾਨਾਂ ਵਿਚ ਹੀ ਦੇਸੀ ਘਿਓ ਵੇਚਣ ਦਾ ਕਾਰੋਬਾਰ ਕਰਦੇ ਸਨ, ਉਹ ਪਿਛੋਂ ਅੰਮ੍ਰਿਤਸਰ ਸ਼ਹਿਰ ਤੋਂ ਆਏ ਸਨ ਅਤੇ ਸਾਹਿਤਕ ਮੱਸ ਰੱਖਦੇ ਸਨ। ਨਵੰਬਰ 1966 ਨੂੰ ਪੰਜਾਬੀ ਸੂਬਾ ਦੀ ਮੰਗ ਅਧੀਨ ਵੱਖਰਾ ਪੰਜਾਬ ਅਤੇ ਹਰਿਆਣਾ ਬਣ ਗਿਆ। ਪੰਜਾਬ ਦਾ ਕੁਝ ਹਿੱਸਾ ਹਿਮਾਚਲ ਵਿਚ ਚਲਾ ਗਿਆ। ਸਿਰਸਾ ਨਵੇਂ ਬਣੇ ਪ੍ਰਾਂਤ ਹਰਿਆਣਾ ਵਿਚ ਆ ਗਿਆ। ਹਰਿਆਣੇ ਵਿਚ ਪੰਜਾਬੀ ਭਾਸ਼ਾ ਦੇ ਪ੍ਰਚਾਰ ਪ੍ਰਸਾਰ ਲਈ ਉਪਰੋਕਤ ਸੱਜਣ ਨੇ "ਚਿੱਟੇ ਕਾਂ" ਨਾਮ ਦਾ ਇਕ ਮਾਸਿਕ ਪੱਤਰ ਸਿਰਸਾ ਤੋਂ ਕੱਢਣ ਦਾ ਮਨ ਬਣਾਇਆ। ਸਿਰਸਾ ਦੇ ਪੰਜਾਬੀ ਸਾਹਿਤਕਾਰਾਂ ਦੀ ਇਕ ਮੀਟਿੰਗ ਅਨਜਾਣ ਜੀ ਦੇ ਘਰ ਹੋਈ, ਜਿਸ ਵਿਚ ਰਸਾਲੇ ਦੀ ਯੋਜਨਾ ਵਿਚਾਰੀ ਗਈ। ਇਸ ਦੇ ਪਹਿਲੇ ਸੰਪਾਦਕ ਵਜੋਂ ਪਰਚੇ ਦੇ ਮਾਲਕ ਦਾ ਗੁਣਾ ਅਨਜਾਣ ਜੀ ਤੇ ਹੀ ਪਿਆ। ਪਰਚਾ ਚੰਗੀ ਦਿੱਖ ਵਿਚ ਨਿਕਲਿਆ, ਰੰਗੀਨ ਟਾਈਟਲ ਪੇਜ ਸਮੇਤ। ਸਥਾਨਕ ਸਾਹਿਤਕਾਰਾਂ ਦਾ ਵੀ ਸਹਿਯੋਗ ਮਿਲਿਆ। ਪਰ ਅਗਲੇ ਸਾਲਾਂ ਵਿਚ ਅਨਜਾਣ ਜੀ ਨੂੰ ਵੀ ਬੀ.ਐਡ. ਕਰਨ ਵਾਸਤੇ ਭਿਵਾਨੀ ਜਾਣਾ ਪੈ ਗਿਆ। ਪਰਚੇ ਦੇ ਸੰਪਾਦਕ ਪ੍ਰਸਿੱਧ ਪੰਜਾਬੀ ਕਵੀ ਹਰਭਜਨ ਸਿੰਘ ਰੈਣੂ ਬਣ ਗਏ ਪਰ ਜਿਵੇਂ ਕਿ ਨਵੇਂ ਪੰਜਾਬੀ ਪਰਚਿਆਂ ਨਾਲ ਹੁੰਦਾ ਹੈ ਸਾਲ ਡੇਢ ਛਪਣ ਤੋਂ ਬਾਅਦ, ਇਹ ਪਰਚਾ ਦਮ ਤੋੜ ਗਿਆ।

ਤਾਰਾ ਸਿੰਘ ਹੋਰਾਂ ਨਾਲ ਪਹਿਲਾ ਵਾਹ ਉਨ੍ਹਾਂ ਦੇ ਭਣੇਵੇਂ ਦੀ ਮਾਰਫ਼ਤ ਪਿਆ ਅਤੇ ਦੂਜੀ ਵੇਰ ਮੇਲ ਜੋਲ ਹੋਣ ਦਾ ਸਾਧਨ ਉਨ੍ਹਾਂ ਦੇ ਮਾਮਾ ਜੀ, ਸ੍ਰ. ਜਗਤ ਸਿੰਘ ਠੇਕੇਦਾਰ ਬਣੇ। ਮੈਂ ਨੈਸ਼ਨਲ ਕਾਲਜ ਸਿਰਸਾ ਦਾ ਵਿਦਿਆਰਥੀ ਸਾਂ। ਕਾਲਜ ਦਾ ਪਹਿਲਾ ਸਾਲ ਪੜ੍ਹਾਈ ਦਾ ਮੈਂ ਸਿਰਸਾ ਸ਼ਹਿਰ ਦੇ ਧੋਬੀ ਮੁਹੱਲੇ ਵਿਚ ਰਹਿ ਕੇ ਪੂਰਾ ਕੀਤਾ। ਅਗਲੇ ਕਈ ਸਾਲਾਂ ਲਈ ਅਸੀਂ ਸ਼ਹਿਰ ਤੋਂ ਰਤਾ ਪਸਿੱਤੇ ਪਰ ਸ਼ਹਿਰ ਦੀ ਹੀ ਬਸਤੀ, ਗੁਰੂ ਨਾਨਕ ਨਗਰ ਦੇ ਇਕ ਚੌਬਾਰੇ ਵਿਚ ਮੈਂ ਤੇ ਮੇਰੇ ਤੋਂ ਜੂਨੀਅਰ ਵਿਦਿਆਰਥੀ, ਕਰਮ ਸਿੰਘ ਭੰਗੂ 'ਸੰਤ ਨਗਰ' ਠੇਕੇਦਾਰ ਜਗਤ ਸਿੰਘ ਹੋਰਾਂ ਦੇ ਕਿਰਾਏਦਾਰ ਬਣ ਗਏ। ਠੇਕੇਦਾਰ ਜੀ ਦੇ ਇਹ ਦੱਸਣ ਤੇ ਕਿ ਉਨ੍ਹਾਂ ਦਾ ਭਣੇਵਾਂ ਤਾਰਾ ਸਿੰਘ ਹੁਣ ਭਵਾਨੀ ਦੇ ਕਿਸੇ ਕਾਲਜ ਵਿਚ ਕੋਰਸ ਕਰਦਾ ਹੈ ਅਤੇ ਸਾਡੇ ਇਹ ਦੱਸਣ ਤੇ ਕਿ ਉਹ ਸਾਡੇ ਪਰਮ ਮਿੱਤਰ ਹਨ, ਸਾਨੂੰ ਚੌਬਾਰਾ ਕਿਰਾਏ ਤੇ ਲੈਣ ਵਿਚ ਵਾਹਵਾ ਸੌਖ ਹੋ ਗਈ। ਹੁਣ ਜਦੋਂ ਵੀ ਤਾਰਾ ਸਿੰਘ ਭਿਵਾਨੀ ਤੋਂ ਛੁੱਟੀਆਂ ਸਮੇਂ ਸਿਰਸਾ ਘਰ ਆਉਂਦੇ ਤਾਂ ਉਹ ਆਪਣੇ ਮਾਮਾ ਜੀ ਨੂੰ ਮਿਲਣ ਲਈ ਵੀ ਜ਼ਰੂਰ ਆਉਂਦੇ ਤੇ ਇਉਂ ਅਸੀਂ ਵੀ ਉਨ੍ਹਾਂ ਦੇ ਦਰਸ਼ਨਾਂ ਦਾ ਲਾਹਾ ਖੱਟ ਲੈਂਦੇ। ਸ਼ਾਇਦ ਅਨਜਾਣ ਹੋਰਾਂ ਨਾਲ ਸਾਡਾ ਮਿੱਤਰਚਾਰਾ ਜਾਣ ਕੇ ਹੀ ਠੇਕੇਦਾਰ ਜੀ ਤੇ ਉਨ੍ਹਾਂ ਦੇ ਘਰੋਂ ਬੀਬੀ ਜੀ ਨੇ ਸਾਨੂੰ ਦੋਹਾਂ ਨੂੰ ਅਸੀਂ ਜਿਤਨਾ ਸਮਾਂ ਵੀ ਉੱਥੇ ਰਹੇ, ਆਪਣੇ ਬੱਚਿਆਂ ਜਿਉਂ ਹੀ ਰੱਖਿਆ। ਵੈਸੇ ਤਾਂ

ਅਸੀਂ ਪਰਸ਼ਾਦੇ ਪਕਾਉਣ ਲਈ ਇਕ ਮਾਈ ਰੱਖੀ ਸੀ ਪਰ ਜਦੋਂ ਕਦੇ ਉਹ ਮਾਤਾ ਨਾ ਆਉਂਦੀ ਤਾਂ ਬੀਬੀ ਜੀ ਸਾਨੂੰ ਪਰਸ਼ਾਦਾ ਪਾਣੀ ਵੀ ਛਕਾ ਦਿੰਦੇ ਸਨ। ਬਹੁਤ ਨਿੱਘਾ ਤੇ ਮਿੱਠਾ ਸੁਭਾਉ ਸੀ ਤਾਰਾ ਸਿੰਘ ਹੋਰਾਂ ਦੀ ਉਸ ਮਾਮੀ ਦਾ ਅਜੇ ਠੇਕੇਦਾਰ ਜੀ ਦੇ ਸੁਭਾਉ ਵਿਚ ਕਦੇ-ਕਦੇ ਗਰਮੀ ਆ ਜਾਂਦੀ ਸੀ। ਠੇਕੇਦਾਰ ਜਗਤ ਸਿੰਘ ਹੋਰਾਂ ਦਾ ਪਿੰਡ ਤਾਂ ਮਾਹਮਦੀਪੁਰ (ਲਾਹੌਰ) ਸੀ ਪਰ ਉਹ ਵੱਡੀ ਭੈਣ ਭਣਵਈਏ ਦੇ ਪਿੰਡ ਸੁਲਤਾਨਕੇ, ਉਨ੍ਹਾਂ ਪਾਸ ਆ ਰਹੇ ਸਨ। ਭੈਣਾਂ ਭਰਾਵਾਂ ਦਾ ਪਿਆਰ ਬਹੁਤ ਗੂੜ੍ਹਾ ਸੀ। ਤਾਰਾ ਸਿੰਘ ਹੋਰਾਂ ਵਿਚ ਨੇਕੀ, ਹਲੀਮੀ, ਸਦਾਚਾਰ ਅਤੇ ਸਾਊਪੁਣੇ ਜਿਹੇ ਵੱਡੇ ਗੁਣ ਉਨ੍ਹਾਂ ਨੂੰ ਨਾਨਕੇ ਦਾਦਕਿਆਂ ਦੇ ਕਿਰਤੀ ਦਸਤਕਾਰ ਗੁਰਸਿੱਖ ਪਰਿਵਾਰਾਂ ਵਿਚੋਂ ਵਿਰਸੇ ਵਿਚ ਮਿਲੇ ਸਨ। ਠੇਕੇਦਾਰ ਜੀ ਦਾ ਪਰਿਵਾਰ ਅਤੇ ਮੇਰਾ ਤੇ ਕਰਮ ਸਿੰਘ ਦਾ ਪਰਿਵਾਰ, ਆਪਸ ਵਿਚ ਸਕੇ ਸਬੰਧੀਆਂ ਜਿਉਂ ਹੀ ਮਿਲਦਾ ਵਰਤਦਾ ਰਿਹਾ। ਤਾਰਾ ਸਿੰਘ ਦੇ ਮਾਮੀ ਜੀ ਤਾਂ ਇਤਨੇ ਸੁਹਿਰਦ ਸਨ ਕਿ ਇਕ ਵੇਰ ਸਾਡੇ ਕਾਲਜ ਦੇ ਵਿਦਿਆਰਥੀਆਂ ਦੇ ਦੋ ਗੁੱਟ ਕਾਲਜ ਦੇ ਬਾਹਰ ਆਹਮੋਂ ਸਾਹਮਣੇ ਹੋ ਗਏ। ਬੀਬੀ ਜੀ ਨੂੰ ਪਤਾ ਨਹੀਂ ਕਿਸਨੇ ਦੱਸਿਆ ਉਹ ਤੇਜ਼ ਕਦਮੀਂ ਤੁਰਦੇ ਮੈਨੂੰ ਤੇ ਕਰਮ ਸਿੰਘ ਨੂੰ ਵਿਦਿਆਰਥੀਆਂ ਦੀ ਉਸ ਭੀੜ ਵਿਚੋਂ ਬਾਹੋਂ ਫੜਕੇ ਕੱਢ ਲਿਆਏ। ਪਿਛੋਂ ਕੁਝ ਸਿਆਣੇ ਪ੍ਰੋਫ਼ੈਸਰ ਆ ਗਏ। ਮਾਮਲਾ ਸ਼ਾਂਤ ਹੋ ਗਿਆ। ਤਾਰਾ ਸਿੰਘ ਅਨਜਾਣ ਹੋਰਾਂ ਦੇ ਬਹਾਨੇ ਅੱਧੀ ਸਦੀ ਪਹਿਲਾਂ ਵਾਲੇ ਉਹ ਸਾਰੇ ਲੋਕ ਯਾਦ ਆ ਰਹੇ ਹਨ, ਜੋ ਦੂਜਿਆਂ ਦੇ ਬੱਚਿਆਂ ਨੂੰ ਵੀ ਆਪਣੇ ਬੱਚਿਆਂ ਸਮਾਨ ਸਮਝਦੇ ਸਨ।

ਮੈਂ ਆਪਣੇ ਕਾਲਜ ਵੱਲੋਂ ਭਿਵਾਨੀ ਆਈ.ਆਈ.ਟੀ. ਵਿਚ 1967 ਵਾਲੇ ਸਾਲ, ਕਿਸੇ ਭਾਸ਼ਣ ਪ੍ਰਤੀਯੋਗਤਾ ਵਿਚ ਗਿਆ ਸਾਂ। ਅਨਜਾਣ ਜੀ ਵੀ ਉੱਥੇ ਆਏ ਸਨ। ਪ੍ਰੋਗਰਾਮ ਦੀ ਸਮਾਪਤੀ ਬਾਅਦ ਆਪਣੇ ਸਾਈਕਲ ਤੇ ਬੈਠਾ ਕੇ ਆਪਣੇ ਘਰ ਲੈ ਗਏ। ਉਨ੍ਹਾਂ ਦੀ ਧਰਮ ਪਤਨੀ ਬੀਬੀ ਜਸਪਾਲ ਕੌਰ ਜੀ ਦੇ ਪਹਿਲੇ ਦਰਸ਼ਨ ਉਦੋਂ ਹੀ ਹੋਏ ਸਨ। ਅਜੇ ਤਾਰਾ ਸਿੰਘ ਹੋਰਾਂ ਦੇ ਪਰਿਵਾਰ ਦੀ ਸੰਖਿਆ ਦੋ ਤੋਂ ਨਹੀਂ ਸੀ ਵਧੀ। ਰਾਣੇ ਵੱਡੇ ਸਪੁੱਤਰ ਦਾ ਜਨਮ ਕੁਝ ਮਹੀਨੇ ਬਾਅਦ ਦਾ ਹੈ। ਉਦੋਂ ਉਹ ਸ਼ਾਇਦ ਇਥੇ ਬੀ.ਐਡ. ਕਰ ਰਹੇ ਸਨ। ਫਿਰ ਕੁਝ ਸਮਾਂ ਇੱਥੇ ਪੜ੍ਹਾਉਂਦੇ ਵੀ ਰਹੇ ਅਤੇ 1970 ਵਿਚ ਉਹ ਦਿੱਲੀ ਵਾਲੇ ਹੋ ਗਏ। ਬੀਬੀ ਜਸਪਾਲ ਕੌਰ, ਪ੍ਰਸਿੱਧ ਨਾਮਧਾਰੀ ਸਾਹਿਤਕਾਰ, ਸੰਤ ਨਿਰੰਜਨ ਸਿੰਘ ਜਿਓਤੀ ਦੀ ਪੁੱਤਰੀ ਸੀ ਜੋ ਦਿੱਲੀ ਨਿਵਾਸੀ ਸਨ। ਦਿੱਲੀ ਵਿਚ ਪੰਜਾਬੀ ਅਧਿਆਪਕ ਵਜੋਂ ਨਿਯੁਕਤੀ ਹੋਈ ਅਤੇ ਉਹ ਫਿਰ ਇਕ ਸਾਧਾਰਨ ਅਧਿਆਪਕ ਵਜੋਂ ਨਹੀਂ ਸਗੋਂ ਆਪਣੇ ਕੰਮ ਸਦਕਾ ਇਕ ਸਤਿਕਾਰਤ ਅਧਿਆਪਕ ਬਣ ਗਏ। ਦਿੱਲੀ ਵਿਚ ਹੀ ਉਨ੍ਹਾਂ ਆਪਣੀ ਲੇਖਨ ਪ੍ਰਤਿਭਾ ਦੀ ਛਟ ਬਿਖੇਰੀ। ਬੀਬੀ ਜਸਪਾਲ ਕੌਰ ਵੀ ਦਿੱਲੀ ਵਿਚ ਅਧਿਆਪਕਾ ਸਨ। ਉਨ੍ਹਾਂ ਦੇ ਪੰਜਾਬੀ ਸ਼ਬਦ ਜੋੜਾਂ ਅਤੇ ਸ਼ੁੱਧ ਪੰਜਾਬੀ ਲਿਖਤ ਦੀ ਥਾਹ ਮੈਨੂੰ 2008 ਵਿਚ ਉਦੋਂ ਲੱਗੀ ਜਦੋਂ ਬੀਮਾਰ ਹੁੰਦਿਆਂ ਵੀ ਮੇਰੀ ਪਹਿਲੀ ਕਿਤਾਬ "ਕੂਕਾ ਲਹਿਰ ਦਾ ਪੰਜਾਬੀ ਸਾਹਿਤ" ਦੇ ਕੁਝ ਅਧਿਆਏ ਦੀ ਸ਼ਾਨਦਾਰ ਪਰੂਫ਼ ਰੀਡਿੰਗ ਉਨ੍ਹਾਂ ਨੇ ਕੀਤੀ ਜਦੋਂ ਉਹ ਲੁਧਿਆਣੇ ਆਪਣੇ ਵੱਡੇ ਪੁੱਤਰ ਰਾਣਾ ਸੱਗੂ ਤੇ ਨੂੰਹ ਡਾ. ਰਜਵੰਤ ਕੌਰ ਦੇ ਘਰ ਆਏ ਹੋਏ ਸਨ। ਸਾਡੇ ਵਿਛੜੇ ਸੱਜਣ ਸ੍ਰ. ਜਗਦੀਸ਼ ਸਿੰਘ ਵਰਿਆਮ ਹੋਰਾਂ ਦੀ ਸਪੁੱਤਰੀ ਡਾ. ਰਜਵੰਤ ਕੌਰ ਨੇ ਉਨ੍ਹਾਂ ਦੇ ਸਾਰੇ ਪਰਿਵਾਰ ਨੇ ਜਿਸ ਤਨਦੇਹੀ ਨਾਲ ਪਹਿਲਾਂ ਬੀਬੀ ਜਸਪਾਲ ਕੌਰ, ਫਿਰ ਵਰਿਆਮ ਪਤਨੀ ਬੀਬੀ ਬਖਸ਼ੀਸ਼ ਕੌਰ, ਵਰਿਆਮ ਜੀ ਅਤੇ ਹੁਣ ਕੁਝ ਸਾਲਾਂ ਤੋਂ ਤਾਰਾ ਸਿੰਘ ਅਨਜਾਣ ਹੋਰਾਂ ਦੀ ਉਨ੍ਹਾਂ ਦੇ ਅੰਤਿਮ ਸਮਿਆਂ ਵਿਚ ਸੇਵਾ ਨਿਭਾਈ ਹੈ ਉਸ ਤੋਂ ਸਾਬਤ ਹੁੰਦਾ ਹੈ ਕਿ ਮਾਪਿਆਂ ਦੇ ਬੁਢਾਪੇ ਵਿਚ ਧੀਆਂ ਵੀ ਉਨ੍ਹਾਂ ਦੀ ਡੰਗੋਰੀ ਬਣ ਸਕਦੀਆਂ ਹਨ।

ਦਿੱਲੀ ਵਿਚ ਅਨੇਕ ਵੇਰ ਉਨ੍ਹਾਂ ਦੇ ਗ੍ਰਹਿ ਵਿਖੇ ਦਰਸ਼ਨਾਂ ਦਾ ਸਬੱਬ ਬਣਦਾ। ਇਕ ਆਉਣ, ਦੋ ਆਉਣ, ਜਾਂ ਚਾਰ ਆਉਣ, ਖਿੜੇ ਮੱਥੇ ਸਭ ਦਾ ਹਰ ਸਮੇਂ ਸੁਆਗਤ ਕਰਨਾ, ਇਹ ਅਨਜਾਣ ਜੀ, ਉਨ੍ਹਾਂ ਦੇ ਪਰਿਵਾਰ ਅਤੇ ਬੱਚਿਆਂ ਦੇ ਸੁਭਾਅ ਦਾ ਅੰਗ ਬਣ ਚੁੱਕਾ ਸੀ। ਅਨਜਾਣ ਜੀ ਪਾਸ ਪਹਿਲਾਂ ਜਾਣਾ ਫਿਰ ਉਨ੍ਹਾਂ ਨੂੰ ਨਾਲ ਲੈ ਕੇ ਕਦੇ ਡਾ. ਅਮਰ ਭਾਰਤੀ ਜੀ, ਕਦੇ ਐਸ.ਐਸ. ਮਨਧੀਰ ਜੀ ਅਤੇ ਕਦੇ ਬੀਬੀ ਬੇਅੰਤ ਕੌਰ/ਸ੍ਰ ਸੰਤਾ ਸਿੰਘ ਹੋਰਾਂ ਪਾਸ ਚਲੇ ਜਾਣਾ। ਲੰਮੀਆਂ ਗੋਸ਼ਟੀਆਂ ਹੋਣੀਆਂ। ਨਾਮਧਾਰੀ ਸਾਹਿਤ, ਇਤਿਹਾਸ ਦੇ ਵਰਕੇ ਤਾਂ ਇਸ ਸਮੇਂ ਫੋਲੇ ਹੀ ਜਾਂਦੇ, ਹੋਰ ਚਲੰਤ ਘਟਨਾਵਾਂ ਉਤੇ ਵੀ ਸਟੀਕ ਟਿੱਪਣੀਆਂ ਹੁੰਦੀਆਂ। ਇਨ੍ਹਾਂ ਵਿਭੂਤੀਆਂ ਦੇ ਕਿਰਮੋ ਕਿਰਮੀ ਕਿਰ ਜਾਣ ਬਾਅਦ (ਸ੍ਰ. ਸੰਤ ਸਿੰਘ ਲੰਮੀ ਉਮਰ ਭੋਗਣ) ਦਿੱਲੀ ਉਹ ਦਿੱਲੀ ਹੀ ਨਹੀਂ ਰਹੀ। ਇਸੇ ਦਿੱਲੀ ਦੇ ਨਾਮਧਾਰੀ ਲੇਖਕਾਂ ਦੇ ਤਾਰਾ ਸਿੰਘ ਮੰਡਲ ਵਿਚੋਂ ਕਦੇ ਸੰਤ ਮੰਗਲ ਸਿੰਘ ਲਾਇਲਪੁਰੀ, ਕਦੇ ਕਰਮ ਸਿੰਘ ਬਾਲਮ, ਕਦੇ ਬੀਬੀ ਲੀਲਾਵੰਤੀ ਤੇ ਕਦੇ ਮਾ. ਨਿਹਾਲ ਸਿੰਘ ਜੀ ਅਲੋਪ ਹੋਏ ਸਨ। ਦਿੱਲੀ ਵਿਚੋਂ ਅਨਜਾਣ ਦੇ ਜਾਣ ਬਾਅਦ ਸਾਡੇ ਮਿੱਤਰ ਜਸਵਿੰਦਰ ਸਿੰਘ ਹਿਸਟੋਰੀਅਨ, ਖੁਦ ਨੂੰ ਇਕੱਲਾ ਰਹਿ ਗਿਆ ਮਹਿਸੂਸ ਕਰਨ ਲੱਗ ਪਏ ਹੋਣਗੇ।

ਸ੍. ਹਰਵਿੰਦਰ ਸਿਘੰ 'ਹੰਸਪਾਲ' ਹੋਰਾਂ ਨੂੰ ਸਤਿਜੁਗ ਦੇ ਕਲਮੀ ਸੰਪਾਦਕ ਦਾ ਵਿਗੋਚਾ ਲੰਮਾ ਸਮਾਂ ਰੜਕਦਾ ਰਹੇਗਾ। ਸਿਰਸੇ ਬੈਠਾ ਉਨ੍ਹਾਂ ਦਾ ਛੋਟਾ ਭਰਾ ਬਲਕਾਰ ਸਿੰਘ, ਜਿਸ ਨੂੰ ਤਰਬੀਅਤ ਦੇ ਕੇ ਅਨਜਾਣ ਜੀ ਨੇ ਅਫ਼ਸਰ ਬਣਵਾਇਆ, ਸੋਚਦਾ ਹੋਏਗਾ-

"ਭਾਈਆਂ ਬਾਜ ਨਾ ਮਸਲਿਸਾਂ ਸੋਂਹਦੀਆਂ ਨੇ
ਅਤੇ ਭਾਈਆਂ ਬਾਝ ਬਹਾਰ ਨਾਹੀਂ।
ਭਾਈ ਮਰਨ ਤਾਂ ਪੌਂਦੀਆਂ ਭੱਜ ਬਾਹਾਂ,
ਬਿਨਾਂ ਭਾਈਆਂ ਪਰ੍ਹੇ ਪਰਵਾਰ ਨਾਹੀਂ। *(ਵਾਰਿਸ ਸ਼ਾਹ)*

ਅਨਜਾਣ ਹੋਰਾਂ ਨੇ ਦਿੱਲੀ ਵਿਚ ਮਾਤ ਭਾਸ਼ਾ ਪੰਜਾਬੀ ਲਈ ਬਣਦਾ ਅਸਥਾਨ ਦਿਵਾਉਣ ਲਈ ਲੰਮੀ ਜਦੋ ਜਹਿਦ ਕੀਤੀ। ਉਹ ਸਕੂਲ ਅਧਿਆਪਕ ਵਜੋਂ ਭਰਤੀ ਹੋਏ, ਲੈਕਚਰਾਰ ਬਣੇ ਅਤੇ ਜ਼ਿੰਮੇਵਾਰ ਪਦ ਤੋਂ ਸੇਵਾਮੁਕਤ ਹੋਏ। ਉਨ੍ਹਾਂ ਦੀ ਕਲਮ ਦਾ ਸਫ਼ਰ 1960 ਤੋਂ ਸ਼ੁਰੂ ਹੋਇਆ 2018 ਤੱਕ ਅਰੁਕ ਚੱਲਿਆ। ਇਸ ਦੌਰਾਨ ਉਨ੍ਹਾਂ ਲੇਖ, ਕਹਾਣੀਆਂ, ਕਵਿਤਾਵਾਂ, ਰੀਪੋਰਤਾਜ, ਜੀਵਨੀਆਂ ਆਦਿ ਵੱਖ-ਵੱਖ ਸਾਹਿਤਕ ਵਿਧਾਵਾਂ ਵਿਚ ਲਿਖਿਆ। ਨਾਮਧਾਰੀ ਇਤਿਹਾਸ ਲੇਖਨ ਵਿਚ ਉਨ੍ਹਾਂ ਦਾ ਵੱਡਾ ਕੰਮ ਹੈ। ਸਤਿਗੁਰੂ ਰਾਮ ਸਿੰਘ, ਗੁਰੂ ਹਰੀ ਸਿੰਘ ਜੀ, ਸਤਿਗੁਰੂ ਪ੍ਰਤਾਪ ਸਿੰਘ ਜੀ, ਸ਼ਹੀਦ ਲਹਿਣਾ ਸਿੰਘ 'ਪੰਨਵ' ਆਦਿ ਦੀਆਂ ਜੀਵਨੀਆਂ ਤੋਂ ਇਲਾਵਾ ਉਨ੍ਹਾਂ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਨੂੰ ਵੀ ਸੰਪਾਦਿਤ ਕੀਤਾ। ਗਿਆਨੀ ਤੇਜਾ ਸਿੰਘ ਕਵੈਂਟਰੀ ਦੀਆਂ ਖਿੱਲਰੀਆਂ ਲਿਖਤਾਂ ਦਾ ਗ੍ਰੰਥ ਸੰਪਾਦਿਤ ਕੀਤਾ। ਬਹੁਤ ਸਾਰੀਆਂ ਪੰਜਾਬੀ ਸਿਖਿਆ ਲਈ ਪਾਠ ਪੁਸਤਕਾਂ ਤੋਂ ਇਲਾਵਾ ਨਾਮਧਾਰੀ ਸਾਹਿਤ ਇਤਿਹਾਸ ਬਾਰੇ ਰਚਨਾਵਾਂ ਛਪਵਾਈਆਂ। ਅਨੁਵਾਦ ਵੀ ਕੀਤੇ। ਸ੍ਵੈ ਜੀਵਨੀ ਆਧਾਰਿਤ ਨਾਵਲ 'ਜਸਜੀਤ' ਤੋਂ ਇਲਾਵਾ ਹੁਣ ਉਹ ਆਪਣੀ ਜੀਵਨੀ ਲਿਖਵਾਉਂਦੇ-ਲਿਖਵਾਉਂਦੇ ਸਾਥੋਂ ਕੰਨੀ ਛੁਡਾ ਗਏ। ਸਤਿਗੁਰੂ ਰਾਮ ਸਿੰਘ ਬਾਰੇ ਉਨ੍ਹਾਂ ਦੀ ਕਿਤਾਬ, ਕੂਕਾ ਅੰਦੋਲਨ ਦੇ 150 ਵਰ੍ਹੇ ਹੋਣ ਤੇ ਭਾਰਤ ਸਰਕਾਰ ਨੇ ਛਾਪੀ।

ਅਨਜਾਣ ਜੀ ਨੇ ਬਹੁਤ ਸਾਰੀਆਂ ਵਿਦੇਸ਼ ਯਾਤਰਾਵਾਂ ਵੀ ਕੀਤੀਆਂ। ਉਨ੍ਹਾਂ ਨੂੰ ਬਹੁਤ ਸਾਰੇ ਮਾਨ ਸਨਮਾਨਾਂ ਨਾਲ ਨਿਵਾਜਿਆ ਗਿਆ ਸੀ। ਪਰ ਉਹ ਆਪਣੇ ਲਈ ਸਭ ਤੋਂ ਵੱਡਾ ਸਨਮਾਨ ਇਹੋ ਸਮਝਦੇ ਸਨ ਕਿ ਉਹ ਆਪਣੇ ਸਤਿਗੁਰੂ ਦੀ ਮਨਜ਼ੂਰ-ਇ-ਨਜ਼ਰ ਸਨ। ਉਹਨਾਂ ਦਾ ਜੀਵਨ ਮੁੱਢ ਤੋਂ ਹੀ ਸਮਰਪਿਤ ਰਿਹਾ। ਇਸੇ ਲਈ ਉਹਨਾਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਹਾਜ਼ਰਾ ਹਜ਼ੂਰ ਸਤਿਗੁਰੂ ਉਦੇ ਸਿੰਘ ਜੀ ਆਪਣੇ ਅਸ਼ੀਰਵਾਦੀ ਥਾਪੜੇ ਨਾਲ ਨਿਵਾਜਦੇ ਰਹੇ।

ਉਨ੍ਹਾਂ ਦੀਆਂ ਰਚਨਾਵਾਂ ਤੇ ਕੰਮ ਬਾਰੇ ਡਾ. ਹਰਿਭਜਨ ਸਿੰਘ ਹੋਰਾਂ ਦੀ ਟਿੱਪਣੀ ਬਹੁਤ ਕੁਝ ਕਹਿ ਜਾਂਦੀ ਹੈ- "ਵੀਰ ਅਨਜਾਣ ਨੂੰ ਮੈਂ ਪਿਛਲੇ ਪੰਦਰਾਂ ਸਾਲਾਂ ਤੋਂ ਜਾਣਦਾ ਹਾਂ। ਉਹ ਦਿੱਲੀ ਦੇ ਸਕੂਲਾਂ ਵਿਚ ਪੰਜਾਬੀ ਅਧਿਆਪਕ ਵਜੋਂ ਕੰਮ ਕਰਦੇ ਹਨ ਤੇ ਇਸੇ ਖੇਤਰ ਵਿਚ ਪੰਜਾਬੀ ਅਧਿਆਪਨ ਦੇ ਮੁਦਈ ਵਜੋਂ ਜਾਣੇ ਜਾਂਦੇ ਹਨ। ਲਿਬਾਸ ਉਨ੍ਹਾਂ ਦਾ ਠੇਠ ਨਾਮਧਾਰੀ, ਬੋਲੀ ਉਨ੍ਹਾਂ ਦੀ ਸਵੱਛ, ਆਪਣੇ ਕੌਲ ਦੇ ਪੱਕੇ। ਮੈਨੂੰ ਜਾਪਿਆ ਕਿ ਉਨ੍ਹਾਂ ਨੇ ਨਾਮਧਾਰੀ ਰਹਿਤ-ਬਹਿਤ ਨੂੰ ਹੀ ਪੰਜਾਬੀ ਅਧਿਆਪਨ ਦੇ ਖੇਤਰ ਵਿਚ ਉਤਾਰਿਆ ਹੈ। ਪੰਜਾਬੀਅਤ ਦੀ ਸੇਵਾ ਜਿਵੇਂ ਉਨ੍ਹਾਂ ਦੀ ਮਾਲਾ ਹੈ ਜਿਸਨੂੰ ਉਹ ਸਵਾਸ-ਸਵਾਸ ਫੇਰਦੇ ਰਹਿੰਦੇ ਹਨ।" *(ਮੁੱਖਬੰਦ ਸਭਹਨ ਕੇ ਸਿਰਮੌਰ)*

ਉਹ ਤਕਰੀਬਨ ਅੱਧੀ ਸਦੀ ਦਿੱਲੀ ਵਿਚ ਨਾਮਧਾਰੀਆਂ ਦਾ ਰਾਜਦੂਤ ਬਣ ਕੇ ਵਿਚਰਿਆ, ਜਿਸ ਤਰ੍ਹਾਂ ਪੰਜਾਬ ਦੀ ਅਖਬਾਰੀ ਰਾਜਧਾਨੀ ਜਲੰਧਰ ਵਿਚ, ਜਗਦੀਸ਼ ਸਿੰਘ ਵਰਿਆਮ ਕੂਕਿਆਂ ਦੇ ਸਫੀਰ ਰਹੇ, ਤਕਰੀਬਨ ਇਤਨਾ ਹੀ ਸਮਾਂ ਇਕ ਸਤਿਜੁਗ ਦਾ ਸੰਪਾਦਕ ਦੂਜਾ ਵਰਿਆਮ ਦਾ। ਦੋਵੇਂ ਨਿੱਘੇ ਤੇ ਮਿਲਾਪੜੇ ਸੱਜਣ ਬੋਲ ਬਾਣੀ ਨੂੰ ਕਿਤੇ ਕਿਤੇ ਵਿਅੰਗ ਦੀ ਪੁੱਠ ਦੇਣ ਵਾਲੇ। ਦੋਹਾਂ ਦੀ ਆਪੋ ਵਿਚ ਕੁੜਮਾਚਾਰੀ। ਕੁੜਮਾਂ ਤੋਂ ਵੱਧ ਉਹ ਇਕ ਦੂਜੇ ਨਾਲ ਸੱਜਣਾ ਜਿਉਂ ਵਿਚਰੇ। ਇਸੇ ਲਈ ਇਕ ਗਿਆ ਤੇ ਦੂਜਾ ਵੀ ਉਹਦੇ ਮਗਰ-ਤੂੰ ਚੱਲ ਮੈਂ ਆਇਆ। ਪਿਛਲੀ 11 ਮਾਰਚ ਨੂੰ ਵਰਿਆਮ ਜੀ ਦਾ ਤੇ ਐਤਕੀਂ ਇਸੇ ਦਿਨ ਅਨਜਾਣ ਜੀ ਦਾ ਭੋਗ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਭੈਣੀ ਸਾਹਿਬ ਪੈ ਗਿਆ। ਇਕ ਵਰ੍ਹੇ ਦੇ ਵਿਚ-ਵਿਚ ਕਿੰਨੇ ਘਾਟੇ ਵਿਚ ਚਲੇ ਗਏ ਹਾਂ। ਉਨ੍ਹਾਂ ਦੀ ਯਾਦਾਂ ਦੀ ਰੋਸ਼ਨੀ ਸਾਡਾ ਰਾਹ ਰੁਸ਼ਨਾਉਂਦੀ ਰਹੇਗੀ। ਹੁਣ ਜੇ ਕਦੇ ਤਾਰਾ ਸਿੰਘ ਹੋਰਾਂ ਨੂੰ ਅਵਾਜ਼ ਮਾਰੀਏ ਤਾਂ ਉਨ੍ਹਾਂ ਦੇ ਜੁਆਬ ਬਾਰੇ ਵਿੱਛੜੇ ਮਿੱਤਰ, ਹਰਿਭਜਨ ਸਿੰਘ ਰੇਣੂ ਦੀ ਕਵਿਤਾ ਹੈ-

"ਸਾਡੀ ਸੁਣਦਾ ਨਾ ਬਾਤ ਹੈ, ਸਾਡਾ ਸੱਜਣ ਰੰਗੀਲੜਾ।
ਰੁੱਸਿਆ ਰਹੇ ਦਿਨ ਰਾਤ ਹੈ, ਸਾਡਾ ਸੱਜਣ ਰੰਗੀਲੜਾ

*ਪਿੰਡ ਕਰੀਵਾਲਾ,*
*ਜ਼ਿਲ੍ਹਾ ਸਿਰਸਾ*
*ਮੋ:-99963-71716*

# ਨਾਮਧਾਰੀ ਪੰਥ ਅਤੇ ਸਾਹਿਤ ਨਾਲ ਪਰਣਾਏ
# ਪ੍ਰੋ. ਤਾਰਾ ਸਿੰਘ ਅਨਜਾਣ

*-ਸਰਬ ਸ਼ਕਤੀਮਾਨ*

*ਉਹ ਬਹੁ ਅਯਾਮੀ ਲੇਖਕ ਹੀ ਨਹੀਂ ਸਗੋਂ ਬਹੁ ਅਯਾਮੀ ਪ੍ਰਤਿਭਾ ਵੀ ਹੈ।*

*-ਸੁਵਰਨ ਸਿੰਘ ਵਿਰਕ*

*ਲਿਬਾਸ ਉਹਨਾ ਦਾ ਠੇਠ ਨਾਮਧਾਰੀ, ਬੋਲੀ ਉਹਨਾ ਦੀ ਸਵੱਛ, ਆਪਣੇ ਬੋਲ ਦੇ ਪੱਕੇ। ਮੈਨੂੰ ਜਾਪਿਆ ਕਿ ਉਹਨਾਂ ਨੇ ਨਾਮਧਾਰੀ ਰਹਿਤ-ਬਹਿਤ ਨੂੰ ਹੀ ਪੰਜਾਬੀ ਅਧਿਆਪਨ ਦੇ ਖੇਤਰ ਵਿੱਚ ਉਤਾਰਿਆ ਹੈ। ਪੰਜਾਬੀਅਤ ਦੀ ਸੇਵਾ ਜਿਵੇਂ ਉਹਨਾਂ ਦੀ ਮਾਲਾ ਹੈ ਜਿਸਨੂੰ ਉਹ ਸਵਾਸ-ਸਵਾਸ ਫੇਰਦੇ ਰਹਿੰਦੇ ਹਨ*

*-ਡਾ. ਹਰਿਭਜਨ ਸਿੰਘ*

*ਮੇਰੇ ਸਨਮੁੱਖ ਉਹਨਾਂ ਦਾ ਸੁਚਿੱਤਰ ਸਰੂਪ ਅਨਜਾਣ ਵਾਲਾ ਨਹੀਂ ਸਗੋਂ ਸੁਘੜ ਸੁਜਾਨ ਵਾਲਾ ਉਪਸਥਿਤ ਹੋ ਜਾਂਦਾ ਹੈ।*

*-ਡਾ. ਅਮਰ ਭਾਰਤੀ*

ਬਾਪੂ ਭਗਤ ਸਿੰਘ-ਮਾਤਾ ਸੰਤ ਕੌਰ ਦੇ ਘਰ ਲਾਹੌਰ ਵਿਖੇ ਜਿਸ ਬਾਲਕ ਨੇ 8 ਅਕਤੂਬਰ 1944 ਨੂੰ ਜਨਮ ਲਿਆ ਉਹ ਤਾਰਾ ਸਿੰਘ 'ਅਨਜਾਣ' ਦੇ ਨਾਮ ਨਾਲ ਆਪਣੀ ਵੱਡੀ ਪਛਾਣ ਕਾਇਮ ਕਰਕੇ 6 ਮਾਰਚ 2018 ਨੂੰ ਸਾਥੋਂ ਸਦਾ ਲਈ ਵਿਦਾ ਹੋ ਗਏ। ਦੇਸ਼ ਵੰਡ ਤੋਂ ਬਾਅਦ ਇਹ ਪਰਵਾਰ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਵਸਾਏ ਸਿਰਸਾ ਦੇ ਇਲਾਕਾ ਜੀਵਨ ਨਗਰ ਦੇ ਪਿੰਡ ਕਰੀਵਾਲਾ ਵਿਚ ਆ ਵੱਸਿਆ। ਮਾਪਿਆਂ ਤੋਂ ਮਿਲੇ ਨਾਮਧਾਰੀ ਸੰਸਕਾਰਾਂ ਨੂੰ ਅਨਜਾਣ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ, ਸਤਿਗੁਰੂ ਜਗਜੀਤ ਸਿੰਘ ਅਤੇ ਫਿਰ ਸਤਿਗੁਰੂ ਉਦੇ ਸਿੰਘ ਜੀ ਤਕ ਅਤੁੱਟ ਸਰਧਾ ਅਤੇ ਸਮਰਪਤ ਭਾਵਨਾ ਨਾਲ ਅਪਣਾਈ ਰਖਿਆ।

ਵਿਦਿਆਰਥੀ ਤਾਰਾ ਸਿੰਘ ਦਾ ਸਾਹਿਤਕ ਸ਼ੌਕ 1965-66 ਵਿਚ ਹੀ ਪ੍ਰਤਖ ਹੋ ਗਿਆ ਜਦੋਂ ਆਪ ਦੀਆਂ ਰਚਨਾਵਾਂ ਜੀਵਨ ਨਗਰ ਤੋਂ ਛੱਪਦੇ ਨਾਮਧਾਰੀ ਅਖ਼ਬਾਰ 'ਸਤਿਜੁਗ', ਸਿਰਸਾ ਤੋਂ ਛੱਪਦੀ ਪਤਰਕਾ 'ਚਿੱਟੇ ਕਾਂ' ਅਤੇ ਦਿੱਲੀ ਤੋਂ ਛਪਦੀ ਅਖ਼ਬਾਰ 'ਨਵਾਂ ਹਿੰਦੁਸਤਾਨ' ਵਿਚ ਛਪਣੀਆਂ ਸ਼ੁਰੂ ਹੋ ਗਈਆਂ। ਉਦੋਂ ਸਿਰਸਾ ਵਿਖੇ ਰਹਿੰਦੀ ਸੰਤ ਮੰਗਲ ਸਿੰਘ ਜੀ ਲਾਇਲਪੁਰੀ ਦੀ ਵੱਡੀ ਸਪੁਤਰੀ ਦੀ ਮਧਿਅਸਤਾ ਨਾਲ ਨੌਜਵਾਨ ਤਾਰਾ ਸਿੰਘ ਅਨਜਾਣ ਦਾ ਵਿਆਹ ਸੰਯੋਗ ਦਿੱਲੀ ਵਿਖੀ ਰਹਿੰਦੇ ਲੇਖਕ ਅਤੇ ਡਰਾਇੰਗ ਟੀਚਰ ਸ੍ਰ. ਨਰਿਜਨ ਸਿੰਘ ਜਿਓਤੀ ਦੀ ਸਪੁਤਰੀ ਜਸਪਾਲ ਕੌਰ ਨਾਲ ਜੁੜ ਗਿਆ। ਵਰਨਣਯੋਗ ਹੈ ਕਿ ਇਸੇ ਬੀਬੀ ਜੀ ਦੇ ਨਾਮ ਹੇਠ 'ਸਰਦਾਰਨੀ ਜਸਪਾਲ ਕੌਰ ਟਰਸਟ' ਪੰਜਾਬੀ ਮਾਂ-ਬੋਲੀ ਦੀ ਸੇਵਾ ਹਿਤ ਕਾਰਜਰਤ ਹੈ। ਅਨਜਾਣ ਜੀ ਦਾ ਪੱਕਾ ਟਿਕਾਨਾ ਪਛਮੀ ਦਿੱਲੀ ਦੇ ਇਲਾਕੇ ਜਨਤਾ ਕਾਲੋਨੀ ਰਿਹਾ ਹੈ।

ਅਧਿਆਪਨ ਖੇਤਰ ਵਿਚ ਵਿਚਰਦਿਆਂ ਦਿੱਲੀ ਵਿਚ ਪੰਜਾਬੀ ਦੀ ਦਸ਼ਾ ਅਤੇ ਦਿਸ਼ਾ ਵਲ ਆਪ ਦਾ ਧਿਆਨ ਗਿਆ। ਆਪ ਨੇ ਨਿਸ਼ਚਾ ਕਰ ਲਿਆ ਕਿ ਦਿੱਲੀ ਵਿੱਚ ਪੰਜਾਬੀ ਦੀ ਦਸ਼ਾ ਅਤੇ ਦਿਸ਼ਾ ਹਰ ਹੀਲੇ ਸੁਧਾਰਨੀ ਹੈ। ਆਪਣੇ ਮਿਲਣਸਾਰ ਸੁਭਾਅ ਕਾਰਨ ਆਪ ਦੇ ਹਮ- ਖਿਆਲੀ ਮਿਤਰਾਂ ਦਾ ਘੇਰਾ ਹਮੇਸ਼ਾਂ ਵਾਧੇ ਵਲ ਰਿਹਾ। ਸ਼ੁਰੂਆਤੀ ਦੌਰ ਦੇ ਮਿੱਤਰਾਂ ਵਿਚ ਅਧਿਆਪਕ ਅਤੇ ਲੇਖਕ ਜਗਦੀਸ਼ ਕੌਸ਼ਲ, ਕਹਾਣੀਕਾਰ ਗੁਰਬਚਨ ਸਿੰਘ ਭੁੱਲਰ, ਐਸ.ਐਸ. ਮਨਧੀਰ, ਸ੍ਰ. ਐਚ.ਐਸ. ਹੰਸਪਾਲ, ਅਧਿਆਪਕ ਐਨ.ਆਰ. ਗੋਇਲ, ਪ੍ਰੋ. ਰਣਜੀਤ ਸਿੰਘ, ਅਧਿਆਪਕ ਤੀਰਥ ਸਿੰਘ ਆਦਿ ਕੁਝ ਵਰਨਣਯੋਗ ਨਾਮ ਹਨ। ਦਿੱਲੀ ਵਿਖੇ ਹੀ ਅਨਜਾਣ-ਜਸਪਾਲ ਸੁਭਾਗ ਜੋੜੀ ਨੇ ਅਧਿਆਪਨ ਕਾਰਜ ਕਰਦਿਆਂ ਆਪਣੇ ਨਿਜੀ ਪਰਵਾਰ ਦਾ ਪਾਲਣ-ਪੋਸ਼ਨ ਕੀਤਾ, ਬੱਚਿਆਂ ਦਾ ਕੈਰੀਅਰ ਬਣਾਇਆ ਅਤੇ ਉਨ੍ਹਾਂ ਨੂੰ ਮਾਣ ਯੋਗ ਥਾਵਾਂ 'ਤੇ ਪਰਣਾਇਆ। ਵਡੇ ਸਪੁਤਰ ਇੰਜੀਨੀਅਰ ਤੇਜਵੰਤ ਸਿੰਘ ਸੱਗੂ ਦਾ ਅਨੰਦ ਕਾਰਜ ਸਾਹਿਤ ਜਗਤ ਵਿਚ ਚੰਗੀ ਪਛਾਣ ਕਾਇਮ ਕਰਨ ਵਾਲੇ ਅਤੇ ਪੰਜਾਬ ਸਰਕਾਰ ਵਲੋਂ 'ਸ਼੍ਰੋਮਣੀ ਸਾਹਿਤਕਾਰ' ਵਜੋਂ ਮਾਨਤਾ ਪ੍ਰਾਪਤ ਜਗਦੀਸ਼ ਸਿੰਘ ਸੰਪਾਦਕ 'ਵਰਿਆਮ' ਦੀ ਸਪੁਤਰੀ ਡਾ.

ਰਜਵੰਤ ਕੌਰ ਨਾਲ ਕੀਤਾ। ਬੇਟੀ ਰਜਨੀਸ਼ ਕੌਰ ਦਾ ਵਿਆਹ - ਸੰਯੋਗ ਸਾਊਥ ਦਿੱਲੀ ਵਿਖੇ ਮਾਲਵੀਆ ਨਗਰ ਦੇ ਸ੍ਰ. ਅਜੀਤ ਸਿੰਘ ਦੇ ਸਪੁੱਤਰ ਜਤਿੰਦਰ ਪਾਲ ਨਾਲ ਜੋੜਿਆ। ਆਪਣੇ ਛੋਟੇ ਸਪੁੱਤਰ ਦਾ ਵਿਆਹ-ਸੰਯੋਗ ਇੰਗਲੈਂਡ ਦੇ ਸ੍ਰ. ਤਰਲੋਕ ਸਿੰਘ ਭਮਰਾ ਨਾਲ ਜੋੜ ਕੇ ਪਰਵਾਰਕ ਜ਼ਿੰਮੇਦਾਰੀਆਂ ਨਿਭਾਈਆਂ। ਪੰਥਕ ਸੇਵਾਵਾਂ ਵਜੋਂ ਨਾਮਧਾਰੀ ਸਾਹਿਤ ਰਚਨਾ ਕਰਦਿਆਂ ਜਿਥੇ ਨਾਮਧਾਰੀ ਪੁਸਤਕਾਂ ਲਿਖੀਆਂ ਉਥੇ ਨਾਮਧਾਰੀ ਪੰਥ ਦੇ ਅਖ਼ਬਾਰ 'ਸਤਿਜੁਗ' ਨੂੰ ਸੰਪਾਦਤ ਕਰਨ ਦੀ ਸੇਵਾ ਆਖਰ ਤਕ ਨਿਭਾਉਂਦੇ ਰਹੇ। ਆਪ ਵਲੋਂ ਸੰਪਾਦਤ ਕੀਤੇ ਸਤਿਜੁਗ ਦੇ ਸਾਲਾਨਾ ਅੰਕ ਨਾਮਧਾਰੀ ਇਤਿਹਾਸ ਦੀ ਮਹਤੱਵਪੂਰਨ ਸਮਗਰੀ ਨਾਲ ਭਰਪੂਰ ਹਨ¢ ਨਾਲ ਨਾਲ ਆਪ 'ਵਰਿਆਮ' ਅਤੇ 'ਵਰਤਮਾਨ ਹਿੰਦੁਸਤਾਨ' ਨੂੰ ਰਜਵਾਂ ਸਹਿਯੋਗ ਦੇਂਦੇ ਰਹੇ। ਨਾਮਧਾਰੀ ਖੇਤਰ ਸਮੇਤ 41 ਪੁਸਤਕਾਂ ਮੌਲਿਕ ਅਤੇ ਸੰਪਾਦਨਾ ਕਰਕੇ ਪੰਜਾਬੀ ਪਾਠਕਾਂ ਦੀ ਝੋਲੀ ਪਾਈਆਂ। ਨਾਲ ਹੀ ਕਈ ਇਕ ਸਾਹਿਤ ਸਭਾਵਾਂ ਅਤੇ ਅਧਿਆਪਕ ਐਸੋਸੀਏਸ਼ਨਾਂ ਵਿਚ ਸਹਿਯੋਗ ਕਰਦਿਆਂ ਬੜੀ ਤਨ ਦੇਹੀ ਨਾਲ ਪੰਜਾਬੀ ਭਾਸ਼ਾ ਦੀ ਤਰਕੀ ਵਾਸਤੇ ਸਮਰਪਤ ਰਹੇ।

ਸਮੇਂ ਸਮੇਂ ਕੁਝ ਵਿਦਵਾਨ ਲਿਖਾਰੀ ਅਨਜਾਣ ਜੀ ਦੇ ਅੰਦਰਲੇ ਗੁਣਾਂ ਦਾ ਪ੍ਰਗਟਾਵਾ ਕੁਝ ਇਸ ਤਰ੍ਹਾਂ ਕਰਦੇ ਹਨ:

ਕਾਮਰੇਡ ਸੁਵਰਨ ਸਿੰਘ ਵਿਰਕ ਆਪਣੀ ਪੁਸਤਕ 'ਕੂਕਾ ਲਹਿਰ ਦਾ ਪੰਜਾਬੀ ਸਾਹਿਤ' ਵਿਚ ਲਿਖਦੇ ਹਨ "ਤਾਰਾ ਸਿੰਘ ਅਨਜਾਣ" ਦੇਸ਼ ਦੀ ਰਾਜਧਾਨੀ ਦਿੱਲੀ ਵਿਚ ਲਗਭਗ ਚਾਰ ਦਹਾਕਿਆਂ ਤੋਂ ਵੱਸਣ ਵਾਲਾ, ਪੰਜਾਬੀ ਦਾ ਬਹੁ ਅਯਾਮੀ ਲੇਖਕ ਹੈ। ਉਹ ਬਹੁ ਅਯਾਮੀ ਲੇਖਕ ਹੀ ਨਹੀਂ ਸਗੋਂ ਬਹੁ ਅਯਾਮੀ ਪ੍ਰਤਿਭਾ ਵੀ ਹੈ। ਉਹ ਨਾਮਧਾਰੀ ਦਰਬਾਰ ਸ੍ਰੀ ਭੈਣੀ ਸਾਹਿਬ ਦੇ ਦਿੱਲੀ ਤੋਂ ਛਪਦੇ ਸਪਤਾਹਿਕ (ਤ੍ਰੈਭਾਸ਼ੀ-ਪੰਜਾਬੀ ਤੋਂ ਇਲਾਵਾ ਹਿੰਦੀ ਅਤੇ ਅੰਗ੍ਰੇਜ਼ੀ ਪਰਚੇ 'ਸਤਿਜੁਗ' ਦਾ ਹਕੀਕੀ ਸੰਪਾਦਕ ਵੀ ਹੈ। ਦਰਬਾਰ ਦਾ ਜ਼ਿੰਮੇਵਾਰ ਸੇਵਾਦਾਰ ਵੀ ਹੈ। ਪੰਜਾਬੀ ਦਾ ਕਵੀ, ਕਹਾਣੀਕਾਰ, ਜੀਵਨੀ ਲੇਖਕ, ਇਤਿਹਾਸ ਲੇਖਕ ਅਤੇ ਸੁਚੇਤ ਸਫ਼ਲ ਨਿਬੰਧਕਾਰ ਵੀ ਹੈ। ਦਿੱਲੀ ਵਿੱਚ ਪੰਜਾਬੀ ਭਾਸ਼ਾ ਦੇ ਅਧਿਆਪਨ ਕਾਰਜ ਨਾਲ ਲੰਮੇ ਸਮੇਂ ਤੋਂ ਜੁੜਿਆ ਹੋਣ ਕਾਰਨ, ਪਠਨ-ਪਾਠਨ ਦੀਆਂ ਬਰੀਕੀਆਂ ਨੂੰ ਗਹੁ ਨਾਲ ਘੋਖਣ ਪੜਤਾਲਣ ਕਾਰਨ ਇਕ ਸਫ਼ਲ ਸਿੱਖਿਆ ਸ਼ਾਸਤਰੀ ਦੇ ਮੁਕਾਮ ਤੇ ਵੀ ਪੁੱਜ ਗਿਆ ਹੈ। ਪੰਜਾਬੀ ਭਾਸ਼ਾ ਦਾ ਪੱਕਾ ਮੁੱਢ ਬੰਨ੍ਹਣ ਵਾਸਤੇ ਵਿਆਕਰਣ ਦਾ ਵੀ ਮਾਹਰ ਹੈ। ਸਾਊ, ਸੁਘੜ ਅਤੇ ਬੜਾ ਬੀਬਾ ਸੱਜਣ ਹੁੰਦਿਆਂ ਵਿਨਮਰ ਸ਼ਖਸੀਅਤ ਦਾ ਸੁਆਮੀ ਹੈ।.... ਉਹਨਾਂ ਨੂੰ ਦੇਸ਼ ਵਿਦੇਸ਼ ਵਿਚ ਬਹੁਤ ਸਾਰੀਆਂ ਯਾਤਰਾਵਾਂ ਕਰਨ ਤੋਂ ਇਲਾਵਾ ਬਹੁਤ ਸਾਰੇ ਮਾਨ-ਸਨਮਾਨਾਂ ਨਾਲ ਵੀ ਨਿਵਾਜਿਆ ਜਾ ਚੁਕਿਆ ਹੈ।"

ਅਨਜਾਣ ਜੀ ਦੀ ਪੁਸਤਕ 'ਸਭਹਨ ਕੇ ਸਿਰਮੌਰ' 'ਤੇ ਟਿੱਪਣੀ ਕਰਦਿਆਂ ਦਿੱਲੀ ਯੂਨੀਵਰਸਿਟੀ ਪੰਜਾਬੀ ਵਿਭਾਗ ਦੇ ਮੁਖੀ ਰਹੇ ਵਿਦਵਾਨ ਲੇਖਕ ਅਤੇ ਚਿੰਤਕ ਡਾ. ਹਰਿਭਜਨ ਸਿੰਘ ਹੁਰਾਂ ਲਿਖਿਆ ਹੈ, "ਨਾਮਧਾਰੀ ਪ੍ਰੰਪਰਾ ਦੇ ਇਕ ਸਿੰਘ, ਤਾਰਾ ਸਿੰਘ ਅਨਜਾਣ, ਨੇ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਅਤੇ ਕਰਨੀ ਨਾਲ ਸੰਬੰਧਿਤ ਦੋ ਸੌ ਤੋਂ ਉਪਰ ਸਫ਼ਿਆਂ ਦੀ 'ਸਭਹਨ ਕੇ ਸਿਰਮੌਰ' ਕਿਤਾਬ ਲਿਖੀ ਹੈ ਜਿਸ ਵਿੱਚ ਜੀਵਨੀ ਤੋਂ ਇਲਾਵਾ ਇਤਿਹਾਸ ਦੀ ਜਾਣਕਾਰੀ ਮਿਲਦੀ ਹੈ ਅਤੇ ਕੂਕਿਆਂ ਦੀ ਜੀਵਨ-ਜਾਂਚ ਦਾ ਵੀ ਖ਼ਾਸਾ ਭਰਪੂਰ ਚਿਤਰ ਉਭਰਦਾ ਹੈ। ਉਹ ਦਿੱਲੀ ਦੇ ਸਕੂਲਾਂ ਵਿਚ ਪੰਜਾਬੀ ਅਧਿਆਪਕ ਦਾ ਕੰਮ ਕਰਦੇ ਹਨ ਅਤੇ ਇਸੇ ਖੇਤਰ ਵਿਚ ਪੰਜਾਬੀ ਅਧਿਆਪਨ ਦੇ ਮੁਦਈ ਵਜੋਂ ਜਾਣੇ ਜਾਂਦੇ ਹਨ। ਲਿਬਾਸ ਉਹਨਾ ਦਾ ਠੇਠ ਨਾਮਧਾਰੀ, ਬੋਲੀ ਉਹਨਾ ਦੀ ਸਵੱਛ, ਆਪਣੇ ਬੋਲ ਦੇ ਪੱਕੇ। ਮੈਨੂੰ ਜਾਪਿਆ ਕਿ ਉਹਨਾਂ ਨੇ ਨਾਮਧਾਰੀ ਰਹਿਤ-ਬਹਿਤ ਨੂੰ ਹੀ ਪੰਜਾਬੀ ਅਧਿਆਪਨ ਦੇ ਖੇਤਰ ਵਿੱਚ ਉਤਾਰਿਆ ਹੈ। ਪੰਜਾਬੀਅਤ ਦੀ ਸੇਵਾ ਜਿਵੇਂ ਉਹਨਾਂ ਦੀ ਮਾਲਾ ਹੈ ਜਿਸਨੂੰ ਉਹ ਸਵਾਸ-ਸਵਾਸ ਫੇਰਦੇ ਰਹਿੰਦੇ ਹਨ। ਉਹ ਲੇਖਕ ਵੀ ਹਨ, ਇਸ ਗਲ ਦਾ ਜ਼ਿਕਰ ਉਹਨਾ ਕਦੀ ਨਹੀਂ ਕੀਤਾ। ਅਸਲ ਵਿੱਚ ਆਪਣੇ ਆਪ ਨੂੰ ਜਤਾਉਣਾ ਉਹਨਾ ਦੀ ਜੀਵਨ-ਜਾਚ ਦਾ ਹਿੱਸਾ ਨਹੀ॥"

ਵਿਦਵਾਨ ਲੇਖਕ ਡਾ. ਅਮਰ ਭਾਰਤੀ ਅਨਜਾਣ ਜੀ ਸੰਬੰਧੀ ਲਿਖਦੇ ਹਨ "ਮੈਂ ਜਦੋਂ ਵੀ ਅਨਜਾਣ ਜੀ ਬਾਰੇ ਕੁਝ ਸੋਚਦਾ ਹਾਂ ਜਾਂ ਉਹਨਾਂ ਦੀਆਂ ਰਚਨਾਵਾਂ ਨੂੰ ਵਾਚ ਕੇ ਕੁਝ ਸੋਚਣ ਤੇ ਕਥਨ ਦਾ ਯਤਨ ਕਰਦਾ ਹਾਂ ਤਾਂ ਮੇਰੇ ਸਨਮੁੱਖ ਉਹਨਾਂ ਦਾ ਸੁਚਿੱਤਰ ਸਰੂਪ ਅਨਜਾਣ ਵਾਲਾ ਨਹੀਂ ਸਗੋਂ ਸੁਘੜ ਸੁਜਾਨ ਵਾਲਾ ਉਪਸਥਿਤ ਹੋ ਜਾਂਦਾ ਹੈ। ਇਸ ਲੇਖਕ ਦਾ ਸਾਹਿਤਕ ਕੱਦ ਦੇ ਸਰੂਪ ਬੜਾ ਗੌਰਵਸ਼ੀਲ ਤੇ ਗੌਰਾ ਹੈ।..... ਪੰਜਾਬੀ ਭਾਸ਼ਾ ਦੀਆਂ ਨਿੱਕੀਆਂ-ਨਿੱਕੀਆਂ ਬਾਰੀਕੀਆਂ ਅਤੇ ਸੂਖਮ-ਵਿਆਕਰਨਿਕ ਜੁਗਤਾਂ ਦਾ ਆਪ ਨੂੰ ਚੋਖਾ ਬੋਧ ਹੈ। ਇਸ ਵਿਚ ਕੋਈ ਸੰਦੇਹ ਨਹੀਂ ਕਿ ਅਨਜਾਣ ਜੀ ਦਾ ਨਾਮ ਪੰਜਾਬੀ ਦੇ ਨਾਮੀ-ਗ੍ਰਾਮੀ ਸਾਹਿਤਕ ਮੰਡਲ ਵਿਚ ਨਾਮਧਾਰੀ ਸਤਿਗੁਰੂ ਸਾਹਿਬਾਨ ਦੀ ਮਿਹਰਾਮਤ ਨਾਲ ਨਿਵਾਜਿਆ ਗਿਆ ਹੈ, ਆਪ

ਉਹਨਾਂ ਲੇਖਕਾਂ ਦੀ ਸ਼੍ਰੋਮਣੀ ਮਾਲਾ ਦੇ ਵੀ ਚਮਕਦੇ ਮੋਤੀ ਹਨ। ...ਅਨਜਾਣ ਜੀ ਦੀ ਦੇਣ ਵੀ ਸਾਹਿਤਕ ਗੁਣਾਂ ਨਾਲ ਭਰਪੂਰ ਤੇ ਉਚ ਕੋਟੀ ਦੇ ਸੰਪਾਦਕਾਂ ਤੇ ਲੇਖਕਾਂ ਵਾਲੀ ਹੈ।"

ਕਿਹਾ ਜਾ ਸਕਦਾ ਹੈ ਕਿ ਦਿੱਲੀ ਵਿਚ ਮੁਕਦੀ ਜਾਂਦੀ ਪੰਜਾਬੀ ਭਾਸ਼ਾ ਵਿਚ ਮੁੜ ਜੀਵਨ ਦਾਨ ਲਈ ਆਕਸੀਜਣਨ ਭਰਨ ਦਾ ਕੰਮ ਤਾਰਾ ਸਿੰਘ ਅਨਾਜਾਣ ਅਤੇ ਉਸ ਦੇ ਹਮ-ਖਿਆਲੀ ਸਾਥੀਆਂ ਬੜੀ ਸ਼ਿੱਦਤ ਨਾਲ ਕੀਤਾ ਪਰ ਆਪਣੀ ਸਮਰਥਾ ਤੋਂ ਵਧ ਪੜਨ-ਵਿਚਾਰਨ ਅਤੇ ਲਿਖਣ ਦੀ ਮੇਹਨਤ ਸਦਕਾ ਆਖਰ ਅਨਜਾਣ ਜੀ ਨੂੰ ਖੁਦ ਆਕਸੀਜਨ ਦੇ ਸਲੈਂਡਰ ਤੇ ਨਿਰਭਰ ਹੋਣਾ ਪੈ ਗਿਆ। ਲੁਧਿਆਣਾ ਵਿਖੇ ਅਪਣੇ ਵੱਡੇ ਸਪੁੱਤਰ ਇੰਜੀਨਿਅਰ ਤੇਜਪਾਲ ਸਿੰਘ ਸੱਗੂ ਕੋਲ ਜ਼ੇਰੇ ਇਲਾਜ ਅਨਜਾਣ ਜੀ 6 ਮਾਰਚ 2018 ਨੂੰ ਅਕਾਲ ਪੁਰਖ ਦੇ ਚਰਨਾ ਵਿਚ ਸਮਾ ਗਏ। ਪਰਵਾਰਕ ਮੈਂਬਰਾਂ, ਰਿਸ਼ਤੇਦਾਰਾਂ, ਸਕੇ ਸੰਬਧੀਆਂ, ਦੂਰ-ਨੇੜੇ ਤੋਂ ਪੁੱਜੇ ਸਨੇਹੀਆਂ ਮਿਤਰਾਂ, ਸਾਹਿਤਕਾਰਾਂ, ਨਾਮਧਾਰੀ ਪਤਵੰਤੇ ਸੱਜਨਾਂ ਅਤੇ ਹੋਰ ਨਾਮਧਾਰੀ ਸੰਗਤ ਦੀ ਹਾਜ਼ਰੀ ਵਿਚ ਅਨਜਾਣ ਜੀ ਦੀ ਮਿਰਤਕ ਦੇਹ ਦਾ ਸਸਕਾਰ 8 ਮਾਰਚ 2018 ਨੂੰ ਸਵੇਰੇ 10 ਵਜੇ ਸਤਿਗੁਰੂ ਰਾਮ ਸਿੰਘ ਜੀ ਦੀ ਕਰਮ ਭੂਮੀ ਸ੍ਰੀ ਭੈਣੀ ਸਾਹਿਬ ਵਿਖੇ ਕਰ ਦਿਤਾ ਗਿਆ। ਸ਼ਾਮ ਨੂੰ ਸਤਿਗੁਰੂ ਉਦੇ ਸਿੰਘ ਜੀ ਅਨਜਾਣ ਪਰਵਾਰ ਨੂੰ ਸਾਂਤਵਨਾ ਦੇਣ ਵਾਸਤੇ ਉਨ੍ਹਾਂ ਦੀ ਰਿਹਾਇਸ਼ ਲੁਧਿਆਣਾ ਵਿਖੇ ਦਰਸ਼ਨ ਦਿਤੇ।

ਪ੍ਰੋ. ਤਾਰਾ ਸਿੰਘ ਅਨਜਾਣ ਜੀ ਦੀ ਆਤਮਕ ਕਲਿਆਣਤਾ ਹਿਤ ਰਖੇ ਗਏ ਪਾਠ ਦਾ ਭੋਗ ਅਤੇ ਸ਼ਰਧਾਂਜਲੀ ਸਮਾਗਮ 11 ਮਾਰਚ ਨੂੰ ਸ੍ਰੀ ਭੈਣੀ ਸਾਹਿਬ ਵਿਚ ਸੰਪਨ ਹੋਇਆ। ਭਰਵੀਂ ਸੰਗਤ ਦੇ ਇਕੱਠ ਵਿਚ ਸਤਿਗੁਰੂ ਉਦੇ ਸਿੰਘ ਜੀ ਦੀ ਹਜ਼ੂਰੀ ਵਿਚ ਤੰਤੀ ਸਾਜਾਂ ਦੀਆਂ ਧੁਨਾ ਨਾਲ ਸਜੇ ਦਿਵਾਨ ਉਪਰੰਤ ਚੰਡੀਗੜ੍ਹ ਤੋਂ ਪੁੱਜੇ ਸੰਤ ਗੁਰੂਬਚਨ ਸਿੰਘ ਜੀ ਨੇ ਆਪਣੇ ਸ਼ਰਧਾਂਜਲੀ ਸ਼ਬਦਾਂ ਵਿਚ ਦੱਸਿਆ ਕਿ ਅਨਜਾਣ ਸਤਿਗੁਰੂ ਜੀ ਦਾ ਸਾਹਿਤ-ਰਤਨ ਸੀ¢ ਇਕ ਵਾਰ ਬੈਂਕਾਕ ਸਫਰ ਤੇ ਸਤਿਗੁਰੂ ਜੀ ਨਾਲ ਗਿਆਂ ਉਹਨਾਂ ਦੇਖਿਆ ਕਿ ਕਿਵੇਂ ਅਨਜਾਣ ਜੀ ਪੱਛਮੀ ਸਭਿਅਤਾ ਵਿਚ ਰੰਗੇ ਲੋਕਾਂ ਨੂੰ ਅਪਣੀ ਭਾਸ਼ਾ ਨਾਲ, ਆਪਣੀ ਗੁਰਮੁਖੀ ਨਾਲ, ਪਵਿੱਤਰ ਗੁਰਬਾਣੀ ਲਿਪੀ ਨਾਲ ਅਤੇ ਆਪਣੀਆਂ ਪੰਜਾਬੀਅਤ ਦੀਆਂ ਜੜਾਂ ਨਾਲ ਜੋੜਨ ਦਾ ਉਪਰਾਲਾ ਕਰ ਰਹੇ ਸਨ।

ਸੂਬਾ ਬਲਵਿੰਦਰ ਸਿੰਘ ਜੀ ਨੇ ਅਨਜਾਣ ਜੀ ਉਤੇ ਗੁਰੂ ਬਖਸ਼ਸ਼ ਦੀ ਗੱਲ ਕਰਦਿਆਂ ਕਿਹਾ ਕਿ ਢੇਰ ਸਾਰਾ ਸਾਹਿਤ ਨਾ ਕੇਵਲ ਨਾਮਧਾਰੀ ਸਿੱਖਾਂ ਬਲਕਿ ਪੂਰੇ ਸਿੱਖ ਜਗਤ ਦੀ ਝੋਲੀ ਪਾਉਣ ਵਾਲੇ ਅਨਜਾਣ ਜੀ ਦਾ ਜੀਵਨ ਕਰਨੀ ਅਤੇ ਸਾਦਗੀ ਭਰਪੂਰ ਸੀ। ਉਨ੍ਹਾਂ ਕਦੇ ਹਉਮੈ ਹੰਕਾਰ ਨੂੰ ਨੇੜੇ ਨਹੀਂ ਆਉਣ ਦਿਤਾ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿਜੀ ਸੇਵਕ ਵਿਦਵਾਨ ਲੇਖਕ ਤੇ ਬੁਲਾਰੇ ਸੰਤ ਹਰਪਾਲ ਸਿੰਘ ਜੀ ਦੇ ਸ਼ਰਧਾਂਜਲੀ ਸ਼ਬਦ ਸਨ ਕਿ ਵਰਤਮਾਨ ਸਤਿਗੁਰੂ ਜੀ ਵਲੋਂ ਸਾਹਿਤ ਰਤਨ ਨਾਲ ਨਿਵਾਜੇ ਅਨਜਾਣ ਜੀ ਨੇ ਸਤਿਗੁਰੂ ਜੀ ਦੇ ਚਰਨਾ ਵਿਚ ਰਹਿ ਕੇ ਅਮੁੱਲ ਗੁਣ ਪ੍ਰਾਪਤ ਕੀਤੇ। ਇਕ ਅਦਰਸ਼ ਗੁਰ ਸਿੱਖ ਵਾਲੇ ਗੁਣਾ ਦੇ ਧਾਰਨੀ ਸਨ ਅਨਜਾਣ ਜੀ। ਸਾਹਿਤ ਦੀ ਹਰ ਵਿਦਾ ਵਿਚ ਉਹ ਪਰੀਪੂਰਨ ਸਨ। ਉਹਨਾਂ ਦੇ ਨਾਮ ਨਾਲ ਲੱਗਾ 'ਅਨਜਾਣ' ਸ਼ਬਦ ਉਹਨਾ ਦੀ ਨਿਮਰਤਾ ਦਾ ਪ੍ਰਤੀਕ ਸੀ। ਇਸ ਲਈ ਆਪ ਦੇ ਨਾਮ ਨਾਲ ਪ੍ਰੋਫੈਸਰ ਨਾਲੋਂ ਸੰਤ ਸ਼ਬਦ ਜ਼ਿਆਦਾ ਢੁਕਵਾਂ ਜਾਪਦਾ ਹੈ। ਉਹਨਾਂ ਉਸ ਮਾਂ-ਬੋਲੀ ਦੀ ਸੇਵਾ ਕੀਤੀ ਜਿਸਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਹੁਕਮਨਾਮਿਆਂ ਵਿਚ ਹਰ ਇਕ ਨੂੰ ਪੜ੍ਹਨ ਵਾਸਤੇ ਲਿਖਿਆ ਹੈ। ਉਹ ਸਾਰੇ ਗੁਣ ਜਿਹੜੇ ਗੁਰਬਾਣੀ ਵਿਚ ਸੰਤ ਸ਼ਬਦ ਵਿਚ ਸਮਾਏ ਹੋਏ ਹਨ, ਉਹ ਅਨਜਾਣ ਜੀ ਵਿਚ ਸਨ। ਉਨ੍ਹਾਂ ਨੇ ਬੜੀ ਸਾਹਿਜ ਅਵਸਥਾ ਵਿਚ ਜੀਵਨ ਬਤੀਤ ਕੀਤਾ ਹੈ।

ਸਤਿਗੁਰੂ ਜੀ ਨੇ ਆਪਣੇ ਪ੍ਰਵਚਨਾ ਵਿਚ ਉਚਾਰਿਆ ਕਿ "ਪਿਛਲੇ ਦਿਨਾਂ ਵਿਚ ਅਨਜਾਣ ਜੀ ਦਾ ਲਿਖਿਆ 'ਨਾਮਧਾਰੀ ਸੰਖੇਪ ਇਤਿਹਾਸ' ਪੜ੍ਹਿਆ ਹੈ, ਉਹ ਏਨਾ ਸਾਦਾ ਅਤੇ ਸੌਖਾ ਹੈ ਕਿ ਇਕ ਵਾਰੀ ਬੈਠ ਕੇ ਪੜ੍ਹਨ ਨੂੰ ਜੀ ਕਰਦਾ ਹੈ। ਉਹ ਨਾਮਧਾਰੀ ਇਤਿਹਾਸ ਦੀ ਸੇਵਾ ਕਰਕੇ ਖੁਸ਼ੀ ਮਹਿਸੂਸ ਕਰਦੇ ਸਨ। ਉਹਨਾਂ ਸੇਵਾ ਕਰਕੇ ਕਦੇ ਆਪਣੇ ਆਪ ਨੂੰ ਜਣਾਇਆ ਨਹੀਂ। ਪਿਛਲੇ ਦਿੱਨੀ ਥਾਈਲੈਂਡ ਗਿਆਂ ਉਥੋਂ ਦੀ ਇਕ ਬੀਬੀ ਨੇ ਪੰਜਾਬੀ ਦੀ ਪੜ੍ਹਾਈ ਕਰਾਉਣ ਵਾਸਤੇ ਸਿਲੇਬਸ ਦੀ ਲੋੜ ਮਹਿਸੂਸ ਕੀਤੀ ਤਾਂ ਅਨਜਾਣ ਜੀ ਦਾ ਧਿਆਨ ਆਇਆ। ਉਦੋਂ ਅਨਜਾਣ ਜੀ ਨੂੰ ਆਕਸੀਜਨ ਲਗੀ ਹੋਈ ਸੀ। ਪਰ ਫਿਰ ਵੀ ਉਨ੍ਹਾਂ ਨੇ ਯਤਨ ਕਰਕੇ ਉਹ ਕੰਮ ਸਿਰੇ ਚਾੜ੍ਹਿਆ। ਇਸ ਤੋਂ ਪਹਿਲਾਂ ਵੀ ਅਜੇਹੇ ਮੌਕੇ ਆਏ ਕਿ ਅਸੀਂ ਭਾਵੇਂ ਕਿਸੇ ਗੱਲੋਂ ਢਿਲ ਕਰ ਜਾਂਦੇ ਪਰ ਉਹ ਅਜੇਹੇ ਕੰਮ ਸਿਰੇ ਚੜ੍ਹਾਉਣ 'ਚ ਢਿਲ ਨਹੀਂ ਸਨ ਕਰਦੇ।"

099537-47778

# ਯਾਦਾਂ ਸ੍ਰੀ ਤਾਰਾ ਸਿੰਘ ਅਨਜਾਣ-ਇੱਕ ਮਹਾਨ ਇਨਸਾਨ

ਐਸ. ਐਨ. ਦੀਕਸ਼ਿਤ

ਪੰਜਾਬੀ ਭਾਸ਼ਾ ਦੇ ਸਿੱਧ ਹਸਤ ਲੇਖਕ, ਜਿਨ੍ਹਾਂ ਨੇ ਕਈ ਕਿਤਾਬਾਂ ਲਿਖੀਆਂ, ਪਿਛਲੇ 35 ਸਾਲਾਂ ਤੋਂ ਮੇਰੇ ਦੋਸਤ ਸਨ। ਮੈਨੂੰ ਇਹ ਤੇ ਯਾਦ ਨਹੀਂ ਕਿ ਅਸੀਂ ਪਹਿਲੀ ਵਾਰੀ ਕਦੋਂ ਮਿਲੇ, ਪਰ ਦਿੱਲੀ ਦੇ ਅਧਿਆਪਕਾਂ ਨੂੰ ਸਨਮਾਨ ਅਤੇ ਚੰਗੀ ਤਨਖਾਹ ਦਿਵਾਉਣ ਚ ਦੂਸਰੇ ਸੰਘਰਸ਼ (1975) ਵਿਚ ਪਹਿਲੇ ਜੱਥੇ ਵਿਚ ਜੇਲ ਜਾ ਕੇ ਅਨਜਾਣ ਜੀ ਇਕ ਚੰਗੇ ਨੇਤਾ ਦੇ ਰੂਪ ਵਿੱਚ ਉਭਰ ਦੇ ਸਾਹਮਣੇ ਆਏ ਅਤੇ ਆਪਣੇ ਆਪ ਨੂੰ ਅਨਜਾਣ ਕਹਾਉਣ ਵਾਲੇ ਸਾਰਿਆਂ ਲਈ ਗਿਆਨੀ ਬਣ ਗਏ।

1982 ਵਿਚ ਜੀ.ਐਸ.ਟੀ.ਏ (ਗੋਰਮਿੰਟ ਸਕੂਲ ਟੀਚਰ ਐਸੋਸੀਏਸ਼ਨ) ਦੀ ਚੋਣ ਅਸੀਂ ਇਕੱਠੇ ਲੜੀ ਅਤੇ ਜਿੱਤੇ। ਉਹ ਇਕ ਚੰਗੇ ਸੰਗਠਨ ਕਰਤਾ ਸਨ। ਭਾਵੇਂ ਉਹ ਪੱਛਮੀ ਜ਼ੋਨ ਵਿੱਚ ਪੰਜਾਬੀ ਦੇ ਅਧਿਆਪਕ ਸਨ, ਪਰ ਹਰ ਵਿਦਿਆਲੇ ਵਿੱਚ ਉਨ੍ਹਾਂ ਦੇ ਮਿੱਤਰ ਸਨ।

ਉੜੀਸਾ ਕਟਕ ਵਿਚ ਵਿਸ਼ਵ ਅਧਿਆਪਕ ਸਮਾਰੋਹ ਹੋਇਆ। ਅਨਜਾਣ ਜੀ, ਸ੍ਰੀ ਭਾਰਤ ਭੂਸ਼ਣ ਅਤੇ ਹੋਰ ਅਧਿਆਪਕ ਪ੍ਰਤਿਨਿਧਿਆਂ ਦੇ ਨਾਲ ਪੁਰੀ ਵਿਖੇ ਮੇਰੇ ਤੋਂ ਪਹਿਲੇ ਪਹੁੰਚ ਗਏ। ਮੈਂ ਅਤੇ ਸ੍ਰੀ ਕੇ ਐਨ ਸ਼ਰਮਾ ਬਾਅਦ ਵਿੱਚ ਪਹੁੰਚੇ। ਅਸੀਂ ਦੋਨੋਂ ਉਨ੍ਹਾਂ ਸਾਥੀਆਂ ਨੂੰ ਲੱਭਦੇ ਲੱਭਦੇ ਸਮੁੰਦਰੀ ਤੱਟ ਤੇ ਪਹੁੰਚ ਗਏ। ਉੱਥੇ ਸਾਡੇ ਲਈ ਅਨਜਾਣ ਜੀ ਨੂੰ ਪਛਾਨਣਾ ਮੁਸ਼ਕਲ ਹੋ ਗਿਆ। ਉਹ ਸਮੁੰਦਰ ਵਿੱਚ ਇਸ਼ਨਾਨ ਕਰ ਰਹੇ ਸਨ। ਉਨ੍ਹਾਂ ਦੇ ਵਾਲੇ ਖੁਲ੍ਹੇ ਹੋਏ ਸੀ। ਪੁਰੀ ਇਕ ਧਾਰਮਿਕ ਸ਼ਹਿਰ ਹੈ ਅਤੇ ਉਨ੍ਹਾਂ ਦੇ ਸਰੂਪ ਵਰਗੇ ਅਨੇਕਾਂ ਸੰਤ ਉੱਥੇ ਇਸ਼ਨਾਨ ਕਰ ਰਹੇ ਸਨ। ਕੋਈ ਕਹਿ ਨਹੀ ਸਕਦਾ ਸੀ ਕਿ ਚਿੱਟੀ ਪੱਗ ਵਾਲੇ ਅਨਜਾਣ ਜੀ ਅਤੇ ਉੱਥੇ ਘੁੰਮ ਰਹੇ ਸੰਤਾਂ ਵਿੱਚ ਕੋਈ ਫਰਕ ਸੀ। ਮੈਂ ਉਨ੍ਹਾਂ ਨੂੰ ਕਦੇ ਵੀ ਗੁੱਸੇ ਵਿੱਚ ਨਹੀਂ ਦੇਖਿਆ। ਜੇ ਕੋਈ ਸਾਡੇ ਨਾਲ ਕਿਸੇ ਗੱਲ ਤੋਂ ਗੁੱਸਾ ਵੀ ਹੁੰਦਾ ਸੀ ਤੇ ਉਸਨੂੰ ਇਹ ਕਹਿ ਕੇ, "ਅਨਜਾਣ ਤੇ ਗਲਤੀ ਦਾ ਪੁਤਲਾ ਹੈ" ਹਸਾ ਦੇਂਦੇ ਸੀ ਅਤੇ ਉਹ ਗੁੱਸੇ ਵਿਚ ਆਇਆ ਵਿਅਕਤੀ ਵੀ ਸ਼ਾਂਤ ਹੋ ਕੇ ਸਾਡੇ ਨਾਲ ਹੱਸਣ ਲੱਗ ਜਾਂਦਾ ਸੀ। 1987 ਵਿੱਚ ਅਧਿਆਪਕਾਂ ਦੇ ਇਕ ਗਰੁੱਪ ਨੇ ਹੜਤਾਲ ਕਰ ਦਿੱਤੀ ਪਰ ਭਾਰਤ ਭੂਸ਼ਣ ਦੇ ਹੱਕ ਵਿਚ ਅਧਿਆਪਕ ਹੜਤਾਲ ਤੇ ਨਹੀਂ ਆਏ। ਸਾਨੂੰ ਅਨਜਾਣ ਜੀ ਦੇ ਰਾਜਨੀਤਕ ਸੰਬੰਧਾਂ ਬਾਰੇ ਪਤਾ ਲੱਗਾ। ਉਨ੍ਹਾਂ ਨੇ ਸੰਸਦ ਮੈਂਬਰ ਸ੍ਰੀ ਹੰਸਪਾਲ ਜੀ ਨਾਲ ਸਾਡੀ ਮੁਲਾਕਾਤ ਕਰਾਈ। ਫੇਰ ਉਨ੍ਹਾਂ ਦੀ ਮਦਦ ਤੇ ਲੀਡਰਸ਼ਿਪ ਵਿੱਚ ਤਦਵਰਤੀ ਸਿੱਖਿਆ ਮੰਤਰੀ ਸ੍ਰੀ ਪੀ.ਵੀ. ਨਰਮਿਮ੍ਹਾ ਰਾਉ (ਜੋ ਬਾਅਦ ਵਿੱਚ ਪ੍ਰਧਾਨ ਮੰਤਰੀ ਵੀ ਬਣੇ) ਨਾਲ ਮੁਲਾਕਾਤ ਕਰਾ ਕੇ ਅਧਿਆਪਕਾ ਦੇ ਚੌਥੇ ਵੇਤਨਮਾਨ ਕਮੀਸ਼ਨ ਵਿਚ ਬਦਲਾਅ ਕਰ ਕੇ ਸੀਨੀਅਰ ਸਕੇਲ ਅਤੇ ਸਲੇਕਸ਼ਨ ਸਕੇਲ ਦਿਵਾਇਆ।

ਸ੍ਰੀ ਭਾਰਤ ਭੂਸ਼ਣ ਜੀ ਨੇ ਅਨਜਾਣ ਜੀ ਦੀ ਮਹਾਨ ਸਖਸ਼ੀਅਤ ਨੂੰ ਦੇਖਦੇ ਹੋਏ ਅਧਿਆਪਕਾਂ ਦਾ ਮਾਸਿਕ ਅਖ਼ਬਾਰ ਕੱਢਣ ਦਾ ਕੰਮ ਉਨ੍ਹਾਂ ਨੂੰ ਸੌਂਪ ਦਿੱਤਾ, ਜਿਸਨੂੰ ਉਨ੍ਹਾਂ ਨੇ ਬਹੁਤ ਚੰਗੀ ਤਰ੍ਹਾਂ ਨਿਭਾਇਆ। ਅਖਬਾਰ ਨੂੰ ਛਪਵਾਉਣ ਅਤੇ ਵੰਡਣ ਦੀ ਪੂਰੀ ਜਿੰਮੇਵਾਰੀ ਉਨ੍ਹਾਂ ਦੀ ਸੀ। ਮੈਨੂੰ ਯਾਦ ਨਹੀਂ ਕਿ ਕਦੇ ਉਹ ਅਖ਼ਬਾਰ ਦੇਰ ਨਾਲ ਨਿਕਲਿਆ ਹੋਵੇ। ਕਈ ਵਾਰੀ ਏਦਾਂ ਹੁੰਦਾ ਸੀ ਕਿ ਅਖ਼ਬਾਰ ਛਪਾਉਣ ਦਾ ਖਰਚਾ ਅਸੀਂ ਸਮੇਂ ਸਿਰ ਨਹੀਂ ਦੇ ਸਕਦੇ ਸੀ, ਪਰ ਉਨ੍ਹਾਂ ਨੇ ਕਦੇ ਜ਼ਿਕਰ ਨਹੀਂ ਕੀਤਾ।

ਅਨਜਾਣ ਜੀ ਸਿੱਖਿਆ ਨਿਦੇਸ਼ਾਲਯ ਛੱਡਕੇ ਲੈਕਚਰਾਰ ਬਣ ਕੇ ਐਸ ਸੀ.ਆਰ ਟੀ (SCRT) ਚਲੇ ਗਏ ਪਰ ਸਾਡੀ ਮਿਤਰਤਾ ਬਣੀ ਰਹੀ। ਦਿੱਲੀ ਦੇ ਜਿਆਦਾਤਰ ਸਕੂਲਾਂ ਵਿੱਚ ਪੰਜਾਬੀ ਦੀ ਪੜ੍ਹਾਈ ਸ਼ੁਰੂ ਕਰਨ ਦਾ ਸਿਹਰਾ ਉਨ੍ਹਾਂ ਨੂੰ ਹੀ ਮਿਲਦਾ ਹੈ। ਐਸ ਸੀ ਆਰ ਟੀ ਜਾ ਕੇ ਉਹਨਾਂ ਨੇ ਇਸ ਵਿੱਚ ਹੋਰ ਰਫਤਾਰ ਲੈ ਆਂਦੀ। ਅਨਜਾਣ ਜੀ ਆਪਣੇ ਧਰਮ ਗੁਰੂ ਦੇ ਪ੍ਰਤੀ ਅਨਿਨ ਸ਼ਰਧਾ ਰਖਦੇ ਸਨ। ਉਨ੍ਹਾਂ ਦੀ ਆਗਿਆ ਨਾਲ ਅਤੇ ਉਨ੍ਹਾਂ ਦੀਆਂ ਸਿਖਿਆਵਾਂ ਨੂੰ ਸਾਰੇ ਸਮਾਜ ਵਿੱਚ ਫੈਲਾਉਣ ਲਈ ਉਨ੍ਹਾਂ ਕਈ ਵਿਦੇਸ਼ ਯਾਤਰਾਵਾਂ ਕੀਤੀਆਂ।

ਅਨਜਾਣ ਜੀ ਸਾਦਾ ਜੀਵਨ ਅਤੇ ਉੱਚੇ ਵਿਚਾਰਾਂ ਵਾਲੀ ਮੂਰਤ ਸਨ। ਆਪਣੀ ਜੀਵਨ ਸਾਥਣ ਦੇ ਗੁਜਰਨ ਤੋਂ ਬਾਅਦ ਉਹ ਟੁਟ ਗਏ ਪਰ ਇਸ ਪੀੜ ਨੂੰ ਉਨ੍ਹਾਂ ਨੇ ਕਦੀ ਦੂਜਿਆਂ ਅੱਗੇ ਜਾਹਿਰ ਨਹੀਂ ਹੋਣ ਦਿੱਤਾ। ਉਹ ਆਪਣੀਆਂ ਧਾਰਮਿਕ ਭਾਵਨਾਵਾਂ ਅਤੇ ਸੰਕਲਪਾਂ ਦੇ ਪ੍ਰਤੀ ਪੂਰੀ ਨਿਸ਼ਚਾ ਰਖਦੇ ਸਨ। ਅਸੀਂ ਬੜੀ ਕੋਸ਼ਿਸ਼ ਕੀਤੀ ਕਿ ਉਹ ਆਪਣੇ ਪੁੱਤਰਾਂ ਦੇ ਵਿਆਹ ਦੀ ਪਾਰਟੀ ਸਾਨੂੰ ਕਿਤੇ ਲੁਕ ਕੇ ਦੇ ਦੇਣ, ਪਰ ਸਾਨੂੰ ਸਫਲਤਾ ਨਹੀਂ ਮਿਲੀ। ਉਨ੍ਹਾਂ ਨੇ ਕਿਹਾ ਕਿ ਉਹ ਵਿਆਹ ਸਾਦਗੀ, ਮਰਯਾਦਾ ਅਤੇ ਆਪਣੇ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਹੀ ਕਰਣਗੇ।

ਅਸੀਂ ਉਨ੍ਹਾਂ ਨੂੰ ਜਾਣ ਕੇ ਵੀ ਨਹੀਂ ਜਾਣ ਸਕੇ ਅਤੇ ਉਹ ਅਨਜਾਣ ਹੀ ਰਹੇ। ਉਨ੍ਹਾਂ ਦੇ ਪੁੱਤਰ ਰਾਣਾ ਉਨ੍ਹਾਂ ਦੇ ਅਧੂਰੇ ਕੰਮਾਂ ਨੂੰ ਪੂਰਾ ਕਰਨਗੇ। ਮੈਨੂੰ ਵਿਸ਼ਵਾਸ ਹੈ ਕਿਉਂਕਿ ਅੰਤਿਮ ਯਾਤਰਾ ਤੋਂ ਕੁਝ ਦਿਨ ਪਹਿਲੇ ਹੀ ਫੋਨ ਤੇ ਉਹ ਆਪਣੀ ਸਵੈ ਜੀਵਨੀ ਲਿਖ ਰਹੇ ਸਨ ਤੇ ਕੁਝ ਭੁੱਲੀਆਂ ਬਿਸਰੀਆਂ ਗੱਲਾਂ ਯਾਦ ਕਰ ਰਹੇ ਸਨ।

ਅਨੁਵਾਦ-ਡਾ. ਰਜਵੰਤ ਕੌਰ

ਮੋਬਾਈਲ-9868064795

# ਪਿਆਰੇ ਮਿੱਤਰ ਲਈ ਸ਼ਰਧਾਂਜਲੀ

ਪਿਆਰਾ ਮਿੱਤਰ ਸ. ਤਾਰਾ ਸਿੰਘ 'ਅਨਜਾਣ', ਇਹ ਆਪਣੇ-ਆਪ ਨੂੰ ਅਨਜਾਣ ਕਹਿਣ ਵਾਲਾ ਅਸਲ ਵਿੱਚ ਜਾਣੀ-ਜਾਣ ਸੀ। ਪੰਜਾਬੀ ਮਾਂ-ਬੋਲੀ ਦਾ ਸੇਵਕ ਅਤੇ 'ਨਾਮਧਾਰੀ ਦਰਬਾਰ' ਦਾ ਸੰਤ ਸੀ। ਖਾਣ-ਪੀਣ ਸ਼ੁਧ ਅਤੇ ਪਵਿੱਤਰ ਸੀ। ਭੁੱਖੇ ਰਹਿਣਾ ਮੰਜ਼ੂਰ ਪਰ ਬਜ਼ਾਰ ਦਾ ਨਹੀਂ ਖਾਣਾ। ਨਾਮਧਾਰੀ ਸੰਤਾਂ-ਸਾਧਾਂ ਵਾਲੀ ਪੂਰੀ ਮਰਿਆਦਾ ਦਾ ਧਾਰਨੀ ਸੀ।

ਕਵੀ, ਵਾਰਤਕ-ਲੇਖਕ, ਨਿਬੰਧਕਾਰ, ਇਤਿਹਾਸਕਾਰ ਤੇ ਸਰਬ ਸਾਂਝੀ ਰੱਬੀ ਬਾਣੀ ਦੇ ਗਿਆਨ ਰੱਖਦਾ ਸੀ। ਸਤਿਗੁਰੂ ਰਾਮ ਸਿੰਘ ਜੀ ਦੀ ਜੀਵਨੀ 'ਸਭਹਨ ਕੇ ਸਿਰਮੌਰ' ਸੀ.ਬੀ.ਐੱਸ.ਈ. ਦੇ ਦਸਵੀਂ ਜਮਾਤ ਦੇ ਵਿਦਿਆਰਥੀ ਕਈ ਸਾਲਾਂ ਤੱਕ ਪੜ੍ਹਦੇ ਰਹੇ। ਅਨਜਾਣ ਜੀ ਪੰਜਾਬੀ ਦੇ ਅਧਿਆਪਕਾਂ ਲਈ ਪ੍ਰੇਰਨਾ ਸ੍ਰੋਤ ਰਹੇ।

ਸਤਿਗੁਰੂ ਰਾਮ ਸਿੰਘ ਜੀ ਬਰਮਾ (ਅੱਜਕਲ ਮਯਨਮਾਰ) ਦੇ ਜੇਲ੍ਹ ਵਿੱਚੋਂ ਆਪਣੇ ਸਿੰਘਾਂ ਦੇ ਨਾਂ ਜਿਹੜੇ ਹੁਕਮਨਾਮੇ ਭੇਜਦੇ ਰਹੇ, ਉਨ੍ਹਾਂ ਦਾ ਸੰਕਲਨ ਕਰਕੇ 'ਅਨਜਾਣ ਜੀ ਨੇ ਆਪਣੇ ਵੱਲੋਂ ਟਿੱਪਣੀ ਕਰਕੇ ਸੀ.ਬੀ.ਐਸ.ਈ. ਦੀ ਪਾਠ-ਪੁਸਤਕ 'ਵਾਰਤਕ ਰਿਸ਼ਮਾਂ' ਵਿੱਚ ਸ਼ਾਮਲ ਕਰ ਦਿੱਤੇ ਜਿਹੜੇ ਅੱਜ ਵੀ ਗਿਆਰ੍ਹਵੀਂ ਜਮਾਤ ਦੇ ਸਲੇਬਸ ਵਿੱਚ ਸ਼ਾਮਲ ਹਨ। ਨਾਮਧਾਰੀ ਸਿੱਖਾਂ ਦਾ ਸੰਖੇਪ ਇਤਿਹਾਸ ਪਹਿਲਾਂ ਪੰਜਾਬੀ ਵਿੱਚ ਲਿਖਿਆ, ਫਿਰ ਆਪ ਹੀ ਉਸਦਾ ਅੰਗਰੇਜ਼ੀ ਅਨੁਵਾਦ ਵੀ ਕੀਤਾ ਤੇ ਛਪਵਾਇਆ ਜਿਹੜਾ ਕਿ ਬਹੁਤ ਹੀ ਮਿਆਰੀ ਕੰਮ ਹੈ। ਦੱਸਵੀਂ ਅਤੇ ਬਾਰ੍ਹਵੀਂ ਜਮਾਤ ਦੇ ਵਿਦਿਆਰਥੀਆਂ ਲਈ ਵਿਆਕਰਨ ਅਤੇ ਨਿਬੰਧ ਰਚਨਾ ਦੀ ਪੁਸਤਕ ਨਵੇਂ ਪੈਟਰਨ ਨਾਲ ਤਿਆਰ ਕੀਤੀ ਜੋ ਕਿ ਵਿਦਿਆਰਥੀਆਂ ਲਈ ਬਹੁਤ ਹੀ ਲਾਭਦਾਇਕ ਹੈ।

ਸੰਨ 2005 ਵਿੱਚ ਐੱਨ.ਸੀ.ਈ.ਆਰ.ਟੀ., ਭਾਰਤ ਸਰਕਾਰ, ਨਵੀਂ ਦਿੱਲੀ ਨੇ 'ਨੈਸ਼ਨਲ ਕਰੀਕੁਲਮ ਫਰੇਮਵਰਕ 2005', ਸਾਰੀਆਂ-ਭਾਸ਼ਾਵਾਂ ਦੀ ਉੱਨਤੀ ਲਈ ਇੱਕ ਟੀਮ ਬਣਾਈ। ਉਸ ਟੀਮ ਵਿੱਚ ਸ. ਤਾਰਾ ਸਿੰਘ ਜੀ ਨੂੰ ਪੰਜਾਬੀ ਭਾਸ਼ਾ ਦੇ ਨੁਮਾਇੰਦੇ ਵਜੋਂ ਰੱਖਿਆ ਗਿਆ। ਪੰਜਾਬੀ ਭਾਸ਼ਾ ਲਈ ਅਤੇ ਅਨਜਾਣ ਜੀ ਲਈ ਇਹ ਮਾਨ ਦੀ ਗੱਲ ਸੀ। ਉਸ ਟੀਮ ਵਿੱਚ ਵੀ ਅਨਜਾਣ ਜੀ ਨੇ ਆਪਣੀ ਯੋਗਤਾ ਦੇ ਆਧਾਰ ਤੇ ਧਾਕ ਜਮਾਈ ਰੱਖੀ।

ਪੰਜਾਬ ਸਰਕਾਰ ਨੇ 2005 ਈ. ਵਿੱਚ ਕੰਪਿਊਟਰ ਦੀ ਸਿੱਖਿਆ ਛੇਵੀਂ, ਸਤਵੀਂ ਅਤੇ ਅਠਵੀਂ ਜਮਾਤਾਂ ਵਿੱਚ ਪੰਜਾਬੀ ਭਾਸ਼ਾ ਵਿੱਚ ਅਨੁਵਾਦ ਕਰਵਾਉਣ ਦੀ ਜ਼ਿੰਮੇਵਾਰੀ ਇੱਕ ਸਿੱਖਿਆ ਸੰਸਥਾ ਨੂੰ ਦਿੱਤੀ। ਉਸਦਾ ਦਫ਼ਤਰ ਸੈਕਟਰ-16 ਨੋਇਡਾ ਵਿੱਚ ਸੀ। ਉਹਨਾਂ ਨੇ ਇਸ ਕੰਮ ਲਈ ਮੈਨੂੰ ਅਤੇ ਤਾਰਾ ਸਿੰਘ ਜੀ ਨੂੰ ਚੁਣਿਆ। ਅਨਜਾਣ ਐੱਸ.ਸੀ.ਈ.ਆਰ.ਟੀ. ਤੋਂ ਰਿਟਾਇਰ ਹੋ ਚੁੱਕੇ ਸਨ, ਮੈਂ ਪਹਿਲਾਂ ਹੀ ਰਿਟਾਇਰ ਸੀ। ਅਸੀਂ ਇਹ ਔਖਾ ਅਤੇ ਨਵਾਂ (ਤਕਨੀਕੀ) ਕੰਮ ਤਿੰਨ ਮਹੀਨਿਆਂ ਵਿੱਚ ਕਰ ਦਿੱਤਾ। ਅਨਜਾਣ, ਜਿਸ ਕੰਮ ਦੀ ਵੀ ਜ਼ਿੰਮੇਵਾਰੀ ਲੈ ਲੈਂਦੇ ਸਨ, ਉਸਨੂੰ ਬੜੀ ਸ਼ਿੱਦਤ ਨਾਲ ਕਰ ਦਿਖਾਉਂਦੇ ਸਨ। ਬਹੁਤ ਸਾਰੀਆਂ ਸਾਹਿਤਕ ਪੁਸਤਕਾਂ, ਇਤਿਹਾਸ ਦੀਆਂ ਪੁਸਤਕਾਂ ਵਾਰਤਕ ਵਿਧਾ ਵਿੱਚ ਲਿਖੀਆਂ।

ਐੱਸ.ਸੀ.ਈ.ਆਰ.ਟੀ., ਦਿੱਲੀ ਵੱਲੋਂ ਪੰਜਾਬੀ ਅਧਿਆਪਕਾਂ ਦੇ ਸੈਮੀਨਾਰ ਕਰਵਾਉਂਦੇ ਹੀ ਰਹਿੰਦੇ ਸਨ। ਮਿਡਲ ਕਲਾਸਾਂ ਦੀਆਂ ਪਾਠ-ਪੁਸਤਕਾਂ ਦਾ ਸੰਪਾਦਨ ਵੀ ਕੀਤਾ, ਲੋੜ ਪੈਣ ਤੇ ਸਮੇਂ-ਸਿਰ ਰਿਵਾਇਜ਼ ਵੀ ਕੀਤੀਆਂ। ਉਹਨਾਂ ਦੀਆਂ ਇਹਨਾਂ ਸਾਹਿਤਕ-ਸੇਵਾਵਾਂ ਲਈ ਬਹੁਤ ਸਾਰੀਆਂ ਸੰਸਥਾਵਾਂ ਤੋਂ ਸਮੇਂ-ਸਮੇਂ ਸਿਰ ਉਹਨਾਂ ਨੂੰ ਮਾਨ-ਸਨਮਾਨ ਵੀ ਮਿਲੇ।

ਅਨਜਾਣ ਜੀ ਦੇ ਤਿੰਨ ਬੱਚੇ ਹਨ। ਵੱਡੇ ਪੁੱਤਰ (ਤੇਜਵੰਤ ਸਿੰਘ ਰਾਣਾ) ਬਿਦਰ ਤੋਂ ਸਿਵਲ ਇੰਜੀਨਿਅਰ ਹੈ। ਉਹਨਾਂ ਦੀ ਬੇਟੀ (ਰਜਨੀਸ਼ ਕੌਰ) ਬੈਂਕ ਵਿੱਚ ਨੌਕਰੀ ਕਰਦੀ ਹੈ। ਛੋਟੇ ਪੁੱਤਰ (ਅਜੀਤ ਸਿੰਘ) ਨੇ ਬੀ.ਟੈਕ, (ਕੰਮਿਊਨੀਕੇਸ਼ਨ) ਕੀਤੀ ਹੋਈ ਹੈ ਜੋ ਕਿ ਆਪਣੇ ਕੰਮ ਵਿੱਚ ਬਹੁਤ ਮਾਹਿਰ ਹੈ। ਸੰਨ 2002 ਵਿੱਚ ਗੋਧਰਾ ਕਾਂਡ (ਗੁਜਰਾਤ) ਦੇ ਸਮੇਂ ਹੋਈ ਮੁਸੀਬਤ ਵੇਲੇ ਉੱਥੇ ਸੰਚਾਰ ਸਿਸਟਮ ਪੂਰੀ ਤਰ੍ਹਾਂ ਕੱਟ ਗਿਆ ਸੀ। ਜਿਸ ਨੂੰ ਅਜੀਤ ਸਿੰਘ ਅਤੇ ਇੱਕ ਹੋਰ ਵਿਅਕਤੀ ਨੇ ਆਪਣੀ ਕਾਬਲੀਅਤ ਅਤੇ ਸੂਝ-ਬੂਝ ਨਾਲ ਮੁੜ ਚਾਲੂ ਕੀਤਾ। ਜਿਸ ਸਦਕਾ ਉਸ ਵੇਲੇ ਭਾਰਤ ਸਰਕਾਰ ਨੇ ਇਹਨਾਂ ਨੂੰ ਸਨਮਾਨਿਤ ਵੀ ਕੀਤਾ। ਅੱਜਕਲ ਅਜੀਤ ਸਿੰਘ ਲੰਡਨ ਵਿੱਚ ਆਪਣੇ ਪਰਿਵਾਰ ਨਾਲ ਰਹਿ ਰਿਹਾ ਹੈ।

ਮੈਂ ਸ੍ਰੀ ਤਾਰਾ ਸਿੰਘ ਅਨਜਾਣ ਵਰਗੀ ਉੱਚ ਆਤਮਾ ਬਾਰੇ ਗੱਲਾਂ ਕਰਾਂ ਤਾਂ ਸ਼ਾਇਦ ਇੱਕ ਕਿਤਾਬ ਹੀ ਲਿਖਣੀ ਪਵੇ। ਮੇਰੀ ਅਤੇ ਉਸਦੀ ਦੋਸਤੀ ਸੰਨ 1973 ਤੋਂ ਹੈ। ਅਸੀਂ ਜ਼ਿੰਦਗੀ ਦੇ ਕਈ ਪੜਾਅ ਇਕੱਠੇ ਗੁਜ਼ਾਰੇ ਹਨ। 19 ਜਨਵਰੀ 2018 ਨੂੰ ਹੀ ਮੈਂ ਆਖਰੀ ਵਾਰ ਉਸਨੂੰ ਲੁਧਿਆਣੇ ਮਿਲ ਕੇ ਆਇਆ ਸੀ, ਪਰ ਉਹ ਸਾਨੂੰ ਜਲਦੀ ਛੱਡ ਕੇ ਚਲਾ ਜਾਏਗਾ ਅਜਿਹਾ ਕਦੀ ਚਿਤਵਿਆ ਨਹੀਂ ਸੀ। ਮੈਂ ਅਨਜਾਣ ਜੀ ਲਈ ਸਤਿਗੁਰੂ ਜੀ ਅੱਗੇ ਇਹੀ ਅਰਦਾਸ ਕਰਦਾ ਹਾਂ ਕਿ ਉਹਨਾਂ ਦੀ ਆਤਮਾ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਣ ਅਤੇ ਉਹਨਾਂ ਦੇ ਪਿਆਰੇ ਪਰਿਵਾਰ ਨੂੰ ਹਿੰਮਤ ਅਤੇ ਹੌਸਲਾ ਬਖਸ਼ਣ।

-ਮੋਹ ਭਿੱਜਿਆ ਮਿੱਤਰ
ਐੱਨ. ਆਰ. ਗੋਇਲ
ਵਾਈਸ ਪ੍ਰਿੰਸੀਪਲ (ਰਿਟਾਇਰਡ) 1, ਸੁੱਖ ਵਿਹਾਰ
ਪਰਵਾਨਾ ਰੋਡ, ਦਿੱਲੀ-51

# ਆਖਰੀ ਗੱਲਾਂ - ਪਿਤਾ ਜੀ ਨਾਲ



-ਅਨਜਾਣ ਸੱਗੂ

ਤਿੰਨ ਕੁ ਮਹੀਨੇ ਪਹਿਲਾਂ ਜਨਵਰੀ 'ਚ, ਲੁਧਿਆਣੇ ਘਰ 'ਚ ਪਿਤਾ ਜੀ ਨਾਲ ਬੈਠਾ, ਉਹਨਾਂ ਦੇ ਤਜ਼ਰਬੇ ਦੀ ਰੌਸ਼ਨੀ ਦੀਆਂ ਕਿਰਨਾਂ 'ਚ ਨਹਾਂਦਾ ਉਹਨਾਂ ਨਾਲ ਗੱਲ ਕਰ ਰਿਹਾ ਸੀ, ਉਹਨਾਂ ਦੀ ਗੱਲ ਸੁਣ ਰਿਹਾ ਸੀ। ਉਹਨਾਂ ਪੰਜਾਬੀ ਸਮਝਣ - ਬੋਲਣ - ਪੜ੍ਹਣ ਅਤੇ ਗੁਰਸਿੱਖੀ ਜੀਵਨ ਬਾਰੇ ਗੱਲ ਕੀਤੀ ਤੇ ਕਿਹਾ ਪੋਤਰੇ ਨਾਮਧਾਰੀ ਵੀ ਬਣਨ ਤੇ ਉਹਨਾਂ ਨੂੰ ਪੰਜਾਬੀ ਵੀ ਆਂਦੀ ਹੋਇ। ਮੇਰੀ ਅਲਪ ਬੁੱਧੀ, ਮੈਂ ਕਿਹਾ ਕਿ ਆਪ ਦੇ ਪੋਤਰੇ-ਦੋਹਤਰੇ ਤਾਂ ਪੰਜਾਬੀ ਵੀ ਜਾਣਦੇ ਹਨ ਤੇ ਨਾਮਧਾਰੀ ਵੀ ਹਨ ਤਾਂ ਉਹਨਾਂ ਕਿ - "ਮੇਰੇ ਨਹੀਂ ਤੇਰੇ"! ਉਹਨਾਂ ਦਾ ਭਾਵ ਸੀ ਅਗਲੇਰੀਆਂ ਪੀੜ੍ਹੀਆਂ ਵੀ ਜੁੜੀਆਂ ਰਹਿਣ ਕਿਉਂ ਜੁ ਪੰਜਾਬੀ ਬੋਲੀ ਸਾਨੂੰ ਸਾਡੀ ਸੰਸਕ੍ਰਿਤੀ, ਸਭਿਆਚਾਰ, ਗੁਰਬਾਣੀ ਨਾਲ ਜੋੜਦੀ ਹੈ ਤੇ ਨਾਮਧਾਰੀ ਜੀਵਨ ਜਾਚ ਇਸ ਭੌਤਿਕ ਤੇ ਪਰਾ-ਭੌਤਿਕ ਸੰਸਾਰ 'ਚ ਸਾਡੇ ਰਹਿਨੁਮਾ ਸਤਿਗੁਰੂ ਨਾਲ ਜੋੜਦੀ ਹੈ।

ਇਹ ਦੋਵੇਂ ਗੱਲਾਂ ਮੈਨੂੰ ਮੇਰੇ ਲਈ ਖੁਦ ਬੋਲ ਕੇ ਸਹਿਜ ਸੁਭਾਅ ਕਹੀਆਂ ਸ਼ਾਇਦ ਆਖਰੀ ਹਿਦਾਇਤਾਂ ਸਨ। ਯੂ.ਕੇ ਵਿਚ ਮੇਰੀ ਰਿਹਾਇਸ਼ ਹੋਣ ਕਰਕੇ ਇਹ ਦਿਸ਼ਾ ਮੇਰੇ ਲਈ ਬਹੁਤ ਅਰਥਪੂਰਣ ਤੇ ਜ਼ਰੂਰੀ ਵੀ ਹੈ।

ਇਹ ਦੋਹੇਂ ਗੱਲਾਂ ਉਹਨਾਂ ਹਜ਼ਾਰਾਂ-ਲੱਖਾਂ ਵਿਚੋਂ ਸਨ ਜੋ ਪਿਤਾ ਜੀ ਮੇਰੇ ਨਾਲ, ਮੇਰੇ ਲਈ ਕਰਦੇ ਰਹੇ। ਉਹਨਾਂ ਦੀਆਂ ਗੱਲਾਂ ਵਿਚ ਵਿਆਪਕਤਾ ਸੀ - ਸਮਾਜਿਕ, ਸਦਾਚਾਰਕ, ਸੰਸਕ੍ਰਿਤਿਕ, ਸਾਹਿਤਿਕ, ਇਤਿਹਾਸਕ, ਵਿਦਿਅਕ, ਰਾਜਨੈਤਿਕ, ਖੇਡਾਂ, ਪੜ੍ਹਾਈ, ਬੋਲੀ, ਨੌਕਰੀ, ਇਕ ਪੀੜ੍ਹੀ ਦੀ ਦੂਜੀ ਪ੍ਰਤੀ ਜ਼ਿੰਮੇਵਾਰੀ ਤੇ ਫਰਜ਼, ਪੀੜ੍ਹੀ ਦਰ ਪੀੜ੍ਹੀ ਤਰੱਕੀ ਆਦਿ ਅਨੇਕਾਂ ਵਿਸ਼ਿਆਂ ਬਾਰੇ ਚਰਚਾ ਹੁੰਦੀ। ਕਦੀ ਉਹ ਵਿਸਤਾਰ ਨਾਲ ਜਵਾਬ ਦਿੰਦੇ ਤੇ ਕਦੀ ਸਿਰਫ ਟੁੰਬਦੇ। ਮੈਨੂੰ ਮੇਰੇ ਸਵਾਲ ਦਾ ਜੁਆਬ ਲੱਭਣ ਲਈ ਦਿਸ਼ਾ ਵਿਖਾਉਂਦੇ, ਜਿਗਿਆਸਾ ਵਧਾਉਂਦੇ ਹੋਰ ਪੜ੍ਹਣ-ਲਿਖਣ ਲਈ ਪ੍ਰੇਰਣਾ ਦਿੰਦੇ। ਗੱਲ ਕਹਿਣ ਦਾ ਇਹ ਤਰੀਕਾ ਉਹਨਾਂ ਦੇ ਲੇਖਾਂ ਦੇ ਸਿਰਲੇਖਾਂ ਚੋਂ ਵੀ ਦਿਸਦਾ ਹੈ। ਜਿਵੇਂ - ਤਿਨਾ ਨ ਮਾਰੇ ਘੁੰਮਿ; ਮਨ ਵਿਚ ਜਿਗਿਆਸਾ ਪੈਦਾ ਹੁੰਦੀ ਹੈ ਕਿ ਕਿਹਨੂੰ ਨਾ ਮਾਰਨ ਦੀ ਗੱਲ ਹੈ, ਅਤੇ ਪਾਠਕ ਆਪਣਾ ਰਾਹ ਆਪ ਲੱਭਣ ਦੇ ਰਾਹੇ ਪੈਂਦਾ ਹੋਇਆ, ਬਾਣੀ ਨਾਲ ਜੁੜਦਾ ਹੋਇਆ ਗਿਆਨ ਪ੍ਰਾਪਤ ਕਰਦਾ ਹੈ।

ਸਤਿਜੁਗ ਵਿਚ ਛਪਦੇ ਆਪਣੇ ਲੇਖਾਂ 'ਚ ਵੱਖ-ਵੱਖ ਵਿਸ਼ਿਆਂ 'ਤੇ ਗੁਰਬਾਣੀ ਦੀਆਂ ਟੂਕਾਂ ਦੇ ਕੇ ਲਿਖਿਆ। ਸੈਂਕੜੇ ਹੀ ਨਿਬੰਧ ਲਿਖ ਦਿੱਤੇ। ਸੈਂਕੜੇ ਤਾਂ ਹੀ ਲਿਖੇ ਜਾ ਸਕਦੇ ਹਨ ਜੇ ਆਪਣੀ ਲਿਖਤ ਤੇ ਖਰਾ ਭਰੋਸਾ ਹੋਇ, ਲਿਖਤ ਤੇ ਜੀਵਨ-ਜਾਚ ਸਮਰੂਪ ਹੋਇਆ। ਇਹ ਨਿਬੰਧ ਪੜ੍ਹਕੇ ਮੇਰੇ ਵਰਗੇ ਕਈ ਜੀਵਨ ਨੂੰ ਬਿਹਤਰ ਬਣਾਂਦੇ ਹੋਣਗੇ। ਐਸੇ ਹੀ ਨਿਬੰਧਾਂ ਦੀ ਇਕ ਹੋਰ ਕਿਤਾਬ ੨੯ ਮਾਰਚ ਨੂੰ ਪਾਠਕਾਂ ਦੀ ਨਜ਼ਰ ਹੈ। ਨਿਬੰਧਾਂ ਤੋਂ ਇਲਾਵਾ ਪਿਤਾ ਜੀ ਨੇ ਜੀਵਨੀਆਂ, ਇਤਿਹਾਸ, ਅਧਿਆਤਮਕ, ਕਵਿਤਾਵਾਂ, ਕਹਾਣੀਆਂ, ਨਾਵਲ, ਵਿਆਕਰਣ, ਪਾਠ-ਪੁਸਤਕਾਂ ਆਦਿ ਦੀਆਂ ੪੦ ਕੁ ਕਿਤਾਬਾਂ ਲਿਖੀਆਂ। ੨ ਹੋਰ ਕਿਤਾਬਾਂ ਹਜੇ ਪ੍ਰੈਸ ਵਿਚ ਛਪਣ ਅਧੀਨ ਹਨ। ਸਤਿਗੁਰੂ ਸਾਹਿਬਾਨਾਂ ਦੀਆਂ ਜੀਵਨੀਆਂ, ਨਾਮਧਾਰੀ ਇਤਿਹਾਸ ਸੰਖੇਪ, ਹੁਕਮਨਾਮੇ ਆਦਿ ਨਾਮਧਾਰੀਆਂ ਲਈ ਘਟ ਪਰ ਨਾਮਧਾਰੀਆਂ ਬਾਰੇ ਜ਼ਿਆਦਾ ਹਨ। ਇਹਨਾਂ ਅਤੇ ਹੋਰ ਕਿਤਾਬਾਂ ਜਿਵੇਂ 'ਵਾਰ ਸ੍ਰੀ ਭਗਉਤੀ ਜੀ ਕੀ...' ਵਿਚ ਸਿਰਫ ਧਾਰਮਿਕ ਜਾਂ ਪੰਥਕ ਗੱਲ ਹੀ ਨਹੀਂ ਬਲਕਿ ਸਮਾਜਿਕ, ਰਾਜਨੈਤਿਕ, ਸਾਹਿਤਿਕ, ਕਾਵਿਕ, ਸਦਾਚਾਰਕ ਨਜ਼ਰੀਏ ਤੋਂ ਵੀ ਭਰਪੂਰ ਗੱਲ ਕੀਤੀ ਹੈ। ਭਾਸ਼ਾ ਵੀ ਐਸੀ ਸੌਖੀ ਤੇ ਸਰਲ ਵਰਤੀ ਹੈ ਜਿਹੜੀ ਸ਼ਬਦਕੋਸ਼ ਖੋਲੇ ਬਿਨਾ ਹੀ ਸੌਖੀ ਸਮਝ ਆ ਜਾਏ।

ਦਸਮ ਪਾਤਿਸ਼ਾਹ ਜੀ ਦੀ ਬਾਣੀ ਵਿਚ ਵਿਵੇਕ ਤੇ ਅਵਿਵੇਕ ਗੁਣਾਂ ਬਾਰੇ ਲਿਖਿਆ ਹੈ; ਪਿਤਾਜੀ ਨੇ ਕਿਹਾ ਕਿ ਜੇ ਇਹਨਾਂ ਬਾਰੇ ਕਿਤਾਬ ਲਿਖਣੀ ਹੈ ਤਾਂ ਪ੍ਰਬੰਧਨ ਨਜ਼ਰੀਏ ਤੋਂ ਵੀ ਗੱਲ ਹੋਏ, ਸਵ-ਉੱਨਤੀ ਤੋਂ ਵੀ, ਇਤਿਹਾਸਕ ਪਿਛੋਕੜ ਵੀ ਹੋਵੇ ਤੇ ਸਾਹਿਤਿਕ ਵਿਸ਼ਲੇਸ਼ਣ ਵੀ। ਜੇ ਸ਼ਾਕਾਹਾਰ ਬਾਰੇ ਲਿਖਣਾ ਹੈ ਤਾਂ anthropological, anatomical, food security, economical, environmental ਨਜ਼ਰੀਏ ਤੋਂ ਵੀ ਗੱਲ ਹੋਏ। ੧੯੫੭ ਤੋਂ ੧੯੮੫ ਦੇ ਤੀਹ ਕੁ ਸਾਲਾਂ ਦੇ ਸਮੇਂ 'ਚ ਹੋਈਆਂ ਸਮਕਾਲੀਨ ਲਹਿਰਾਂ ਦਾ ਵੱਖ-ਵੱਖ ਨਜ਼ਰੀਏ - ਧਾਰਮਿਕ, ਸਮਾਜਿਕ, ਰਾਜਨੈਤਿਕ ਆਦਿ - ਤੋਂ ਨਾਮਧਾਰੀ ਲਹਿਰ ਨਾਲ ਤੁਲਨਾਤਮਕ ਅਧਿਐਨ ਕੀਤਾ ਜਾਏ। ਗੱਲ ਕੀ, ਇਕ ਵਿਸ਼ਾਲ ਦ੍ਰਿਸ਼ਟੀਕੋਣ ਸੀ ਪਿਤਾ ਜੀ ਦਾ। ਖੁਦ ਉਹਨਾਂ ਇਕ ਵਿਆਪਕ ਕੈਨਵਸ ਉੱਤੇ ਸ਼ਬਦਾਂ ਨਾਲ ਤਸਵੀਰਾਂ ਉਕਾਰੀਆਂ ਹਨ। ਪੈਂਤੀ ਅੱਖਰਾਂ ਨਾਲ ਤਸਵੀਰਾਂ 'ਚ ਐਸੇ ਰੰਗ ਭਰੇ ਜਿਨ੍ਹਾਂ ਨਾਲ ਗਿਆਨ ਪਿਪਾਸਾ ਪੂਰੀ ਵੀ ਹੁੰਦੀ ਹੈ ਤੇ ਹੋਰ

ਜਾਨਣ ਦੀ ਜਿਗਿਆਸਾ ਪੈਦਾ ਵੀ ਹੁੰਦੀ ਹੈ। ਇਹ ਜਿਗਿਆਸਾ ਹੀ ਹੈ ਜੋ ਲਿਖਣ-ਪੜ੍ਹਣ ਵਾਲਿਆਂ ਲਈ, ਪੜ੍ਹਣ-ਪੜ੍ਹਾਣ ਵਾਲਿਆਂ ਲਈ ਔਜਾਰ ਵੀ ਹੈ ਤੇ ਹਥਿਆਰ ਵੀ।

ਲਿਖਣਾ-ਪੜ੍ਹਣਾ ਤੇ ਪੜ੍ਹਣਾ-ਪੜ੍ਹਾਣਾ ਪਿਤਾ ਜੀ ਦਾ ਕਿੱਤਾ ਹੀ ਨਹੀਂ ਸਗੋਂ ਜਨੂੰਨ ਸੀ। ਪਹਿਲਾਂ ੨੫ ਕੁ ਸਾਲ ਅਧਿਆਪਕ ਰਹੇ, ਬੱਚਿਆਂ ਨੂ ਪੜ੍ਹਾਇਆ, ਨਾਲ ਹੀ ਵਿਦਿਆਰਥੀਆਂ ਲਈ, ਅਧਿਆਪਕਾਂ ਦੇ ਹੱਕ ਲਈ ਸੰਘਰਸ਼ ਵਿਢਿਆ। ਦਿੱਲੀ ਵਿਚ ਪੰਜਾਬੀ ਦੀ ਪੜ੍ਹਾਈ ਲਈ ਪਿਤਾ ਜੀ, ਐਨ ਆਰ ਗੋਇਲ ਜੀ, ਜਗਦੀਸ਼ ਕੌਸ਼ਲ ਜੀ ਆਦਿ ਦੇ ਅਣਥੱਕ ਯਤਨਾਂ ਨਾਲ ਡੇਢ ਦਹਾਕੇ ਵਿਚ ਪੰਜਾਬੀ ਪੜ੍ਹਾਣ ਵਾਲੇ ਡੇਢ ਹਜ਼ਾਰ ਨਵੇਂ ਅਧਿਆਪਕ ਲਗ ਗਏ। ਸੋ ਸਕੂਲਾਂ ਵਿਚ ਪੰਜਾਬੀ ਪੜ੍ਹਣ ਵਾਲਿਆਂ ਦੀ ਗਿਣਤੀ ਕਿੰਨੀ ਵਧੀ ਹੋਇਗੀ। ਇਸੇ ਤਰ੍ਹਾਂ ਭਾਰਤ ਭੂਸ਼ਣ ਜੀ, ਐਸ ਐਨ ਦੀਕਸ਼ਿਤ ਜੀ ਅਤੇ ਸਾਥੀਆਂ ਨਾਲ ਕੀਤੇ ਸੰਘਰਸ਼ ਸਦਕਾ ਅਧਿਆਪਕਾਂ ਲਈ re-imbursement policy ਅਤੇ retirement age ਵਿਚ ਸੁਖਾਵੀਆਂ ਤਬਦੀਲੀਆਂ ਹੋਈਆਂ।

ਇਸ ਸੰਘਰਸ਼ ਦੇ ਸਮੇਂ ਕਈ ਵਾਰ ਵੇਲੇ-ਕੁਵੇਲੇ ਘਰੋਂ ਆਣਾ-ਜਾਣਾ ਹੁੰਦਾ। ਮਾਤਾ ਜੀ ਨੇ ਸਿਰਫ ਇੰਨਾ ਪੁੱਛਣਾ ਕਿ ਸਵੇਰੇ ਕਿੰਨੇ ਵਜੇ ਜਾਣਾ ਹੈ ਤਾਕਿ ਸਮੇਂ ਸਿਰ ਰੋਟੀ ਤਿਆਰ ਹੋਏ ਕਿਉਂਜੁ ਪਿਤਾ ਜੀ ਬਾਹਰੋਂ ਰੋਟੀ ਨਹੀਂ ਸਨ ਖਾਂਦੇ। ਇਸ ਤਰ੍ਹਾਂ ਮਾਤਾ ਜੀ ਮਦਦ ਨਾਲ, ਪਿਤਾ ਜੀ ਦੀ ਤਾਕਤ ਦੂਣੀ-ਚੌਣੀ ਹੋ ਗਈ। ਦੋਹਾਂ ਜੀਆਂ ਨੇ ਇਕ ਦੂਜੇ ਦੀ ਮਦਦ ਨਾਲ, ਉਚੇਰੀਆਂ ਮੰਜ਼ਲਾਂ ਹਾਸਲ ਕੀਤੀਆਂ। ਘਰੋਂ ਤਾਂ ਪੂਰੀ ਮਦਦ ਸੀ ਹੀ ਪਰ ਪਿਤਾ ਜੀ ਮੰਜ਼ਲਾਂ ਪ੍ਰਾਪਤ ਕਰਨ ਵਿਚ ਵੱਡੀ ਤਾਕਤ ਸਤਿਗੁਰੂ ਜੀ ਦੀ ਕਿਰਪਾ ਨੂੰ ਸਮਝਦੇ ਸਨ।

ਇਹਨਾਂ ਕੰਮਾਂ ਸਦਕਾ ਅਸਰ ਰਸੂਖ ਤਾਂ ਵਧਣਾ ਹੀ ਸੀ। ਇਸ ਰਸੂਖ ਨੂੰ ਵੀ ਸਮਾਜ-ਸੇਵਾ ਲਈ ਵਰਤਿਆ - ਕਿਸੇ ਦੇ ਬੱਚੇ ਨੂੰ ਸਕੂਲ 'ਚ ਦਾਖਲੇ ਲਈ, ਕਿਸੀ ਦੀ ਨੌਕਰੀ ਲਈ। ਸਾਡੀ ਕਲੋਨੀ ਵਿਚ ਯੂ ਪੀ ਤੋਂ ਇਕ ਖਾਨ ਨਾਮ ਦਾ ਵਿਅਕਤੀ ਆਇਆ। ਉਸਦੇ ਬੱਚਿਆਂ ਨੂੰ ਸਕੂਲ 'ਚ ਦਾਖਲਾ ਨਹੀਂ ਮਿਲ ਰਿਹਾ ਸੀ। ਉਹ ਪਿਤਾ ਜੀ ਨੂੰ ਮਿਲਿਆ। ਪਿਤਾ ਜੀ ਦੀ ਸੋਚ ਸੀ ਕਿ ਇਹਦੀ ਮਦਦ ਜ਼ਰੂਰ ਕਰਨੀ ਹੈ ਕਿਉਂਕਿ ਇਹ ਤਾਂ ਇੱਥੇ ਕੱਲਾ ਹੈ, ਇਹਦੀ ਸੁਣਨ ਵਾਲਾ ਕੋਈ ਨਹੀਂ ਹੈ। ਇਸੇ ਤਰ੍ਹਾਂ ਦੀ ਪਰੇਸ਼ਾਨੀ ਕੀਨਿਆ ਤੋਂ ਸਰਸੇ ਆਏ ਇਕ ਪਰਵਾਰ ਦੀ ਸੀ। ਖੈਰ, ਫਿਰ ਦੋਹਾਂ ਪਰਵਾਰਾਂ ਦੇ ਬੱਚਿਆਂ ਨੂੰ ਦਾਖਲਾ ਮਿਲ ਗਿਆ।

ਇਸੇ ਸਮੇਂ ਦਿੱਲੀ ਵਿਚ ਪੰਜਾਬੀ ਦੀ ਪੈਠ ਵਧਾਉਣ ਲਈ ਪੰਜਾਬੀ ਦੇ ਸਮਾਜਿਕ ਕਦਰਾਂ ਕੀਮਤਾਂ ਵਾਲੇ ਨਾਟਕ ਖੇਡੇ ਗਏ। ਅੰਨ੍ਹੇ-ਨਿਸ਼ਾਨਚੀ ਨਾਮ ਦਾ ਨਾਟਕ ਪਿਤਾ ਜੀ ਤੇ ਕੌਸ਼ਲ ਅੰਕਲ ਜੀ ਦੇ ਸਕੂਲਾਂ ਦੇ ਬੱਚਿਆਂ ਤੇ ਘਰਦਿਆਂ ਨੇ ਖੇਡਿਆ। ਪੰਜਾਬੀ ਦੀ ਤਰੱਕੀ ਲਈ ਹਰ ਲੋੜੀਂਦਾ ਕਦਮ ਚੁੱਕਿਆ ਤੇ ਇਕ ਅਹਿਮ ਰੋਲ ਅਦਾ ਕੀਤਾ।

੧੯੯੧ ਤੋਂ ਬਾਦ ਪਿਤਾ ਜੀ SCERT (State Council of Educational Research and Training, Delhi) ਵਿਚ ਲੈਕਚਰਾਰ ਲਗ ਗਏ। ਇੱਥੇ ਜ਼ਿੰਮੇਵਾਰੀ ਸੀ ਕਿ ਕੀ ਪੜ੍ਹਾਈਏ, ਕਿਵੇਂ ਪੜ੍ਹਾਈਏ। ਇੱਥੇ ਰਹਿੰਦਿਆਂ ਅਧਿਆਪਕਾਂ ਤੇ ਪ੍ਰਿੰਸੀਪਲਾਂ ਲਈ ਟ੍ਰੇਨਿੰਗ ਪ੍ਰੋਗਰਾਮ ਕਰਵਾਏ, ਪਾਠਕ੍ਰਮ ਬਣਵਾਏ, CBSE (Central Board of Secondary Education) ਲਈ ਪਾਠ-ਪੁਸਤਕਾਂ ਤਿਆਰ ਕੀਤੀਆਂ, ਪਬਲੀਕੇਸ਼ਨ ਅਫਸਰ ਵਜੋਂ ਪੜ੍ਹਣ-ਪੜ੍ਹਾਣ ਲਈ ਹੋਰ ਸਮਗਰੀ ਛਪਵਾਈ।

ਪਿਤਾ ਜੀ ਦਾ ਕਾਰਜ ਖੇਤਰ ਸਿਰਫ ਪੜ੍ਹਣ-ਪੜ੍ਹਾਣ ਤਕ ਸੀਮਿਤ ਨਹੀਂ ਸੀ। ਦਿੱਲੀ ਵਿਚ ਰਾਮਗੜ੍ਹੀਆ ਕੋਆਪਰੇਟਿਵ ਬੈਂਕ ਹੈ। ਪਿਤਾ ਜੀ ਉਸਦੇ ਡਾਇਰੈਕਟਰ ਵੀ ਰਹੇ।

ਇਹਨਾਂ ਰੁਝੇਵਿਆਂ ਦੇ ਬਾਵਜੂਦ, ਪਿਤਾ ਜੀ ਦੀ ਪਹਿਲੀ ਕਿਤਾਬ - ਸਭਹਨ ਕੇ ਸਿਰਮੌਰ (ਸਤਿਗੁਰੂ ਰਾਮ ਸਿੰਘ ਜੀ ਦੀ ਜੀਵਨੀ)- ਆਈ। ੧੬ ਮਈ ੧੯੮੬ ਨੂੰ ਇਹ ਕਿਤਾਬ ਤਦਵਕਤੀ ਰਾਸ਼ਟ੍ਰਪਤੀ ਗਿਆਨੀ ਜ਼ੈਲ ਸਿੰਘ ਜੀ ਨੇ ਰਿਲੀਜ਼ ਕੀਤੀ। ਰਾਸ਼ਟ੍ਰਪਤੀ ਭਵਨ 'ਚ ਹੋਏ ਪ੍ਰੋਗਰਾਮ ਵਿਚ ਮਾਤਾ-ਪਿਤਾ ਨਾਲ ਮੈਂ ਵੀ ਗਿਆ। ਸੋ ਮੇਰੇ ਦੋਸਤਾਂ ਵਿਚ ਮੇਰੀ ਵੀ ਟੌਰ ਬਣ ਗਈ।

੧੯੯੧ ਵਿਚ ਸਤਿਜੁਗ ਦਿੱਲੀ ਤੋਂ ਛਪਣ ਲੱਗਾ ਤੇ ਪਿਤਾ ਜੀ ਦਾ ਲਿਖਣ-ਪੜ੍ਹਣ ਦਾ ਰੁਝੇਵਾਂ ਹੋਰ ਵਧ ਗਿਆ। ਇਸ ਸਮੇਂ ਅਸੀਂ ਤਿੰਨੇ ਭੈਣ ਭਰਾ ਸਕੂਲ ਤੋਂ ਕਾਲੇਜ ਤੇ ਫਿਰ ਨੌਕਰੀ ਤੇ ਫਿਰ ਘਰ ਵਸਾਉਣ ਦੀ ਉਮਰ ਵਿਚ ਚਲ ਰਹੇ ਸਾਂ। ਸਾਨੂੰ ਸਾਡੀ ਸਮਰੱਥਾ ਅਨੁਸਾਰ ਪੜ੍ਹਾਇਆ। ਪੜ੍ਹਾਈ ਵੀ ਸਾਨੂੰ ਰੋਜ਼ੀ-ਰੋਟੀ ਲਈ ਵਿਅਵਸਾਏ ਨੂੰ ਧਿਆਨ 'ਚ ਰਖ ਕੇ ਕਰਵਾਈ। ਸਮੇਂ ਸਿਰ ਸਹੀ ਥਾਂਵਾਂ, ਘਰਾਂ ਵਿਚ ਸਾਡੇ ਵਿਆਹ ਕੀਤੇ। ਦੋ ਵਾਰ ਪਿਤਾ ਜੀ ਨੂੰ ਵਿਦੇਸ਼ 'ਚ ਪੰਜਾਬੀ ਅਧਿਆਪਕ ਦੀ ਨੌਕਰੀ ਲਈ ਪੇਸ਼ਕਸ਼ ਹੋਈ। ਜੇ ਚਾਹੁੰਦੇ ਤਾਂ ਯੂ ਕੇ ਜਾ ਸਕਦੇ ਸਨ। ਪਰ ਨਾ ਗਏ। ਅਗਲੀ ਪੀੜ੍ਹੀ, ਲੜਕਿਆਂ, ਨੂੰ ਕੰਮ-ਕਾਰ 'ਤੇ ਲਗਾ ਕੇ ਪੈਰਾਂ 'ਤੇ ਖੜ੍ਹੇ ਕਰਨ ਨੂੰ ਤਰਜੀਹ ਦਿੱਤੀ। ਅਨੇਕਾਂ ਰੁਝੇਵਿਆਂ ਦੇ ਬਾਵਜੂਦ ਅਗਲੀ ਪੀੜ੍ਹੀ ਪ੍ਰਤੀ ਆਪਣੀ ਜ਼ਿੰਮੇਵਾਰੀ - ਪੈਰਾਂ ਤੇ ਖੜ੍ਹਾ ਕਰਨਾ ਤੇ ਉਹਨਾਂ ਦੇ ਘਰ ਵਸਾਉਣੇ - ਬਖੂਬੀ ਨਿਭਾਈਆਂ। ਅਸੀਂ ਤਿੰਨੇ ਆਪੋ-ਆਪਣੇ ਘਰਾਂ ਵਿਚ ਬਹੁਤ

ਸੁਖੀ ਹਾਂ। ਸੈਂਕੜੇ-ਹਜ਼ਾਰਾਂ ਮੀਲ ਦੂਰ ਬੈਠੇ ਵੀ ਇਕ ਦੂਜੇ ਦੀ ਧੜਕਨ ਮਹਿਸੂਸ ਕਰਦੇ ਹਾਂ।

ਸਤਿਜੁਗ ਲਈ ਹਰ ਹਫਤੇ ਲੇਖ ਲਿਖਣਾ, ਸਮੇਂ-ਸਮੇਂ ਰਿਪੋਰਟਾਂ ਲਿਖਣੀਆਂ, ਸਲਾਨਾ ਬਸੰਤ ਅੰਕ ਕੱਢਣਾ, ਪਾਠ-ਪੁਸਤਕਾਂ ਦਾ ਕੰਮ, ਨੌਕਰੀ ਆਦਿ ਦੇ ਅਨੇਕਾਂ ਹੀ ਰੁਝੇਵੇਂ। ਪਿਤਾ ਜੀ ਬੈਠਕ ਵਿਚ ਭੁੰਜੇ ਚਟਾਈ 'ਤੇ ਖੁਦ ਬੈਠਦੇ ਅਤੇ ਕਾਗਜ਼ ਟੇਬਲ 'ਤੇ ਰਖ ਕੇ ਲਿਖਦੇ। ਅਨੇਕਾਂ ਲਿਖਤਾਂ ਦੇ ਪਹਿਲੇ ਪਾਠਕ ਮੇਰੇ ਮਾਤਾ ਜੀ (ਸਰਦਾਰਨੀ ਜਸਪਾਲ ਕੌਰ) ਹੁੰਦੇ। ਉਹ ਵੀ ਪੰਜਾਬੀ ਅਧਿਆਪਕ ਸਨ। ਸੋ ਪਹਿਲੇ ਪਾਠਕ ਵਜੋਂ ਰਿਵਿਊ ਕਰਨ ਦੀ ਜਿੰਮੇਵਾਰੀ ਵੀ ਘਰ 'ਚ ਹੀ ਪੂਰੀ ਹੋ ਜਾਂਦੀ। ਲਿਖਦਿਆਂ ਸਮੇਂ, ਕਦੀ ਕ੍ਰਿਕੇਟ ਮੈਚ ਹੁੰਦਾ ਤਾਂ ਆਖਰੀ ੧੦-੧੫ ਓਵਰ ਦੀ ਰੋਮਾਂਚਕ ਖੇਡ ਪੈਨ-ਕਾਗਜ਼ ਰਖ ਕੇ ਸਾਡੇ ਨਾਲ ਵੇਖਦੇ। ਕਦੀ ਕਿਸੇ ਵਿਸ਼ੇ ਬਾਰੇ ਚਰਚਾ, ਤਰਕ-ਵਿਤਰਕ ਹੁੰਦੀ। ਆਪਣੀ ਗੱਲ ਨੂੰ ਤੱਥਾਂ ਦੇ ਆਧਾਰ ਤੇ ਦਲੀਲ ਨਾਲ ਪੇਸ਼ ਕਰਨ ਦੀ ਮੇਰੀ ਸਮਰੱਥਾ ਪਿਤਾ ਜੀ ਨਾਲ ਗੱਲਾਂ ਕਰਦਿਆਂ ਹੋਰ ਪਾਲਿਸ਼ ਹੁੰਦੀ ਰਹੀ। ਕਦੀ ਮੇਰੇ ਨਾਲ ਸ਼ਤਰੰਜ ਦੀ ਬਾਜੀ ਅਤੇ ਹੋਰ ਬੜਾ ਕੁਝ।

ਇਸੇ ਦਹਾਕੇ ਵਿਚ, ਪਿਤਾ ਜੀ ਹਰ ਐਤਵਾਰ ਸੰਤ ਪ੍ਰੀਤਮ ਸਿੰਘ ਕਵੀ ਜੀ ਨੂੰ ਮਿਲਣ ਸ੍ਰੀ ਭੈਣੀ ਸਾਹਿਬ ਜਾਂਦੇ, ਹਰ ਐਤਵਾਰ। ਹਰ ਹਫਤੇ ਦਾ ਇਹ ਸਫਰ ਇੱਕ ਸਿੱਖ ਦੀ ਆਪਣੇ ਗੁਰੂ ਦੇ ਹੁਕਮ ਦੀ ਪਾਲਣਾ ਦੀ ਮਿਸਾਲ ਹੈ। ਉਹਨਾਂ ਸਾਰੀ ਉਮਰ ਆਪਣਾ ਬਾਣਾ ਵੀ ਨਾਮਧਾਰੀ ਕਾਟ ਦੇ ਬਸਤਰ ਹੀ ਰੱਖੇ। ਚਾਹ ਦਾ ਕਦੀ ਸੁਆਦ ਵੀ ਨਹੀਂ ਵੇਖਿਆ।

ਪਿਤਾ ਜੀ ਨਾ ਅੱਕਦੇ ਨਾ ਥੱਕਦੇ। ਪੰਜਾਬੀ ਲਈ, ਪੜ੍ਹਣ-ਪੜ੍ਹਾਣ ਲਈ, ਸਾਹਿਤ ਤੇ ਖਾਸ ਕਰਕੇ ਨਾਮਧਾਰੀ ਸਾਹਿਤ ਦੀ ਸੇਵਾ ਲਈ ਸਦਾ ਤਿਆਰ ਰਹਿੰਦੇ। ਯੂ ਕੇ, ਆਇਰਲੈਂਡ, ਥਾਈਲੈਂਡ ਵਿਚ ਉਹਨਾਂ ਕਈਆਂ ਨੂੰ ਪੰਜਾਬੀ ਪੜ੍ਹਾਈ। ਕਈ ਲੇਖ ਤੇ ਕਈ ਕਿਤਾਬਾਂ ਉਹਨਾਂ ਯੂ.ਕੇ. ਮੇਰੇ ਕੋਲ ਬਹਿ ਕੇ ਲਿਖੀਆਂ, ਅੱਖਾਂ ਦੀ ਘਟਦੀ ਜੋਤ ਦੇ ਬਾਵਜੂਦ ਲਿਖੀਆਂ-ਲਿਖਵਾਈਆਂ। ਖੁਦ ਹਮੇਸ਼ਾਂ ਖੁਸ਼ ਰਹਿੰਦੇ, ਅਗਾਂਹ ਵਧੂ ਸੋਚ ਰਖਦੇ ਤੇ ਹੋਰਾਂ ਨੂੰ ਪ੍ਰੇਰਣਾ ਦਿੰਦੇ। ਮੇਰੇ ਬੇਟਿਆਂ ਨੂੰ ਪੰਜਾਬੀ ਪੜ੍ਹਾਂਦੇ, ਯੂ ਕੇ ਦੀਆਂ ਸਟੇਜਾਂ 'ਤੇ ਬੋਲਣ ਲਈ ਬੱਚਿਆਂ ਦੇ ਲੈਵਲ ਦੀ ਕਵਿਤਾ, ਸਾਖੀ ਆਦਿ ਲਿਖਾਂਦੇ, ਤਿਆਰੀ ਕਰਵਾਂਦੇ ਅਤੇ ਸ਼ਾਬਾਸ਼ੀ ਵਜੋਂ ਪੌਂਡ ਇਨਾਮ ਵੀ ਦਿੰਦੇ।

ਮੈਂ ਪਿਤਾ ਜੀ ਦੇ ਮੋਢਿਆਂ ਤੇ ਚੜ੍ਹ ਕੇ ਇਹ ਸੰਸਾਰ ਵੇਖਣਾ ਸ਼ੁਰੂ ਕੀਤਾ। ਮੇਰਾ ਪਿਤਾ ਜੀ ਦੇ ਪ੍ਰਭਾਵ ਖੇਤਰ ਵਿਚ ਹੋਣਾ ਸੁਭਾਵਕ ਹੀ ਹੈ। ਉਹਨਾਂ ਦੇ ਪ੍ਰਭਾਵ ਖੇਤਰ ਵਿਚ ਸਾਡੇ ਸਾਰੇ ਪਰਵਾਰ ਦਾ ਹੋਣਾ ਵੀ ਸੁਭਾਵਕ ਹੀ ਹੈ। ਪਰ ਉਹਨਾਂ ਦਾ ਪ੍ਰਭਾਵ ਖੇਤਰ ਪਰਵਾਰ ਤਕ ਸੀਮਿਤ ਨਹੀਂ ਸੀ। ਉਹਨਾਂ ਦੀਆਂ ਸੰਪਾਦਿਤ ਪਾਠ-ਪੁਸਤਕਾਂ ਹਰ ਸਾਲ ੩੫-੪੦ ਹਜ਼ਾਰ ਵਿਦਿਆਰਥੀ ਪੜ੍ਹਦੇ ਹਨ। 'ਵਾਰ ਸ੍ਰੀ ਭਗਉਤੀ ਜੀ ਕੀ - ਇਕ ਅਧਿਐਨ' ਯੂਨੀਵਰਸਿਟੀ 'ਚ ਪੜ੍ਹਾਈ ਜਾਂਦੀ ਹੈ। ਉਹਨਾਂ ਦੀ ਇਕ ਕਿਤਾਬ 'ਸਤਿਗੁਰੂ ਰਾਮ ਸਿਘ ਤੇ ਕੂਕਾ ਲਹਿਰ' ਭਾਰਤ ਸਰਕਾਰ ਨੇ ਛਾਪੀ ਤੇ ਅੰਗਰੇਜ਼ੀ ਤਰਜਮਾ ਵੀ ਛਾਪਿਆ। ਉਹਨਾਂ ਦੇ ਲਿਖੇ ਨਿਬੰਧ ਸਤਿਜੁਗ ਵਿਚ ਸੰਪਾਦਕੀ ਰੂਪ ਵਿਚ ਅਤੇ ਕਿਤਾਬਾਂ ਦੇ ਰੂਪ 'ਚ ਵੀ ਛਪੇ। ਇਹ ਨਿਬੰਧ ਨਾਮਧਾਰੀ ਸਿੱਖ ਹੀ ਨਹੀਂ ਸਗੋਂ ਗੈਰ ਸਿੱਖ ਵੀ ਪੜ੍ਹਦੇ ਹਨ। ਪਿਛਲੇ ਸਾਲ ਡਾ. ਲੋਰੀ ਬਿਸ਼ਪ (Fort Wayne, Indiana, USA) ਨੇ ਮੈਥੋਂ ਪਿਤਾ ਜੀ ਦੀ ਕਿਤਾਬ ਮੰਗਵਾਈ, 'ਅੰਧੇਰੈ ਦੀਪਕ ਬਾਲੀਐਂ' ਮੇਡਨਹੈਡ (ਯੂ ਕੇ) ਦੀ ਲਾਇਬ੍ਰੇਰੀ ਦੀ ਸ਼ੋਭਾ ਵਧਾਉਂਦੀ ਵੇਖੀ। 'A Brief Account of Namdhari Sikhs' Meiji University, Japan ਦੀ ਲਾਇਬ੍ਰੇਰੀ ਦੀ ਸ਼ੋਭਾ ਵਧਾਉਂਦੀ ਵੇਖੀ। ਆਇਰਲੈਂਡ ਦੇ ਰੇਡੀਓ ਸਟੇਸ਼ਨ ਤੋਂ ਉਹਨਾਂ ਦੀ ਵਾਰਤਾ ਪ੍ਰਸਾਰਿਤ ਹੋਈ। www.kukasikhs.com 'ਤੇ ਉਹਨਾਂ ਦੀਆਂ ਵਾਰਤਾਵਾਂ, ਭਾਸ਼ਣ ਆਦਿ ਰਿਕਾਰਡ ਹਨ। ਉਹਨਾਂ ਦੇ ਸਦੀਵੀ ਵਿਛੋੜਾ ਦੇਣ ਦੇ ਬਾਵਜੂਦ ਉਹਨਾਂ ਦਾ ਪ੍ਰਭਾਵ ਖੇਤਰ ਹੋਰ ਵਧੇਗਾ ਕਿਉਂਕਿ ਉਹਨਾਂ ਦੀਆਂ ਲਿਖਤਾਂ ਹਮੇਸ਼ਾਂ ਜਿਉਂਦੀਆਂ ਰਹਿਣਗੀਆਂ। ਜ਼ਿੰਦਗੀ ਨੂੰ ਸੇਧ ਦਿੰਦੀਆਂ ਇਹਨਾਂ ਲਿਖਤਾਂ ਨੂੰ ਅਸੀਂ ਪੜ੍ਹੀਏ ਤੇ ਪੜ੍ਹਾਈਏ।

ਆਪਣੇ ਜੀਵਨ ਦੇ ੭੫ ਕੁ ਸਾਲ ਦੇ ਸਫਰ 'ਚ, ਉਚੇ ਨੀਂਵੇਂ ਰਾਹੋਂ ਲੰਘਦਿਆਂ, ਗਰਮ-ਸਰਦ ਰੁੱਤਾਂ ਨੂੰ ਮਹਿਸੂਸ ਕਰਦਿਆਂ ਜੋ ਪੜ੍ਹਿਆ-ਸੁਣਿਆ ਉਹਦੀ ਅਭਿਵਿਅਕਤੀ ਇਹ ਲਿਖਤਾਂ ਹਨ। ਅਤੇ ਮੈਨੂੰ ਕਹੇ ਆਖਰੀ ਸ਼ਬਦ ਉਸ ਸਭ ਦਾ ਵੀ ਸਾਰ। ਆਪਣੀ ਬੋਲੀ ਤੇ ਸਭਿਆਚਾਰ ਨਾਲ ਜੁੜੇ ਰਹਿਣਾ ਅਤੇ ਗੁਰਸਿੱਖੀ ਜੀਵਨ ਜਾਚ ਨਾਲ ਜੀਣਾ ਸਾਡੇ ਜੀਵਨ ਦੇ ਵਿਚ ਆਣ ਵਾਲੇ ਕਿਸੀ ਵੀ ਖਲਾਅ ਨੂੰ ਪੂਰ ਕੇ ਸੰਤੁਸ਼ਟੀ - ਸਹਿਜ - ਅਨੰਦ - ਪਰਮਾਨੰਦ ਵਲ ਲਜਾ ਸਕਦੇ ਹਨ। ਆਉਣ ਵਾਲੀਆਂ ਪੀੜ੍ਹੀਆਂ ਲਈ, ਮਨੁੱਖਤਾ ਲਈ ਇਹੀ ਪਿਤਾ ਜੀ ਦਾ ਫਲਸਫਾ ਹੈ, ਇਹੀ ਪਿਤਾ ਜੀ ਦਾ ਦਰਸ਼ਨ ਹੈ।



# 'ਅਨਜਾਣ' ਜੀ ਨੂੰ ਯਾਦ ਕਰਦਿਆਂ

-ਸੁਖਵਿੰਦਰ ਸਿੰਘ ਲਾਇਲ

ਕਿਸੇ ਮਨੁੱਖ ਦੀ ਜੀਵਨ ਕਹਾਣੀ ਕਿਹੋ ਜਿਹੀ ਹੈ ਇਹ ਉਸ ਮਨੁੱਖ ਦੀ ਸੋਚ, ਉਸ ਦੁਆਰਾ ਕੀਤੇ ਗਏ ਵਿਹਾਰ, ਉਸ ਦੁਆਰਾ ਨਿਭਾਏ ਗਏ ਕਿਰਦਾਰ ਅਤੇ ਉਸ ਦੁਆਰਾ ਆਪਣੇ ਜੀਵਨ ਵਿੱਚ ਕੀਤੇ ਗਏ ਚੰਗੇ ਬੁਰੇ ਕਾਰਜਾਂ ਤੇ ਨਿਰਭਰ ਕਰਦਾ ਹੈ। ਕੁਝ ਮਨੁੱਖ 'ਰੈਣਿ ਗਵਾਈ ਸੋਇ ਕੈ ਦਿਵਸੁ ਗਵਾਇਆ ਖਾਇ॥ ਵਾਲਾ ਜੀਵਨ ਬਤੀਤ ਕਰ ਹੀਰੇ ਵਰਗੇ ਜਨਮ ਨੂੰ ਕੌਡੀਆਂ ਦੇ ਭਾਅ ਗਵਾ ਜਾਂਦੇ ਹਨ, ਦੂਜੇ ਪਾਸੇ ਕੁਝ ਐਸੇ ਹੁੰਦੇ ਹਨ ਜੋ ਆਪਣੇ ਨੇਕ ਵਿਚਾਰਾਂ, ਨੇਕ ਬਚਨਾਂ, ਨੇਕ ਕਾਰਜਾਂ ਕਰਕੇ ਉੱਤਮ ਪੁਰਖ ਕਹਾਉਂਦੇ ਹਨ। ਸੰਸਾਰ ਵਿੱਚ ਰਹਿੰਦਿਆਂ ਆਪਾ ਆਪ ਗਵਾ ਉਹ ਵੱਡੇ ਕਾਰਜ ਕਰਦੇ ਹਨ ਕਿ ਆਉਣ ਵਾਲੀਆਂ ਪੀੜ੍ਹੀਆਂ ਵਾਸਤੇ ਇੱਕ ਅਮਿੱਟ ਛਾਪ ਛੱਡ ਜਾਂਦੇ ਹਨ।

ਐਸੀ ਹੀ ਬਹੁ-ਰੰਗੀ, ਬਹੁ ਭਾਂਤੀ, ਬਹੁ-ਪਰਤੀ, ਅਤੇ ਬਹੁ ਗੁਣੀ ਸਖਸ਼ੀਅਤ ਦੇ ਮਾਲਕ ਸਨ ਪ੍ਰੋਫੈਸਰ ਤਾਰਾ ਸਿੰਘ 'ਅਨਜਾਣ'। ਇੱਕ ਸਾਧਾਰਨ ਤੋਂ ਇੱਕ ਵਿਲੱਖਣ ਸਖਸ਼ੀਅਤ ਬਣਨ ਦੇ ਬਾਵਜੂਦ ਵੀ ਉਹ ਸਦਾ ਸਾਧਾਰਣ ਬਣ ਹੀ ਦੁਨੀਆਂ ਵਿੱਚ ਵਿਚਰੇ। ਅਨਜਾਣ ਜੀ ਆਪਣੇ ਜੀਵਨ ਵਿੱਚ ਜਿਸ ਮੁਕਾਮ ਤੇ ਪੁੱਜੇ ਉਹਨਾਂ ਦੇ ਸਾਥੀ ਸਖਤ ਮੇਹਨਤ, ਸਮਰਪਿਤ ਭਾਵਨਾ, ਮਜ਼ਬੂਤ ਇਰਾਦਾ ਅਤੇ ਅਡੋਲ ਸਵੈ-ਵਿਸ਼ਵਾਸ ਸਨ। 'ਮਨ ਨੀਵਾਂ, ਮਤ ਉੱਚੀ' ਦੀ ਉਹ ਆਪਣੇ ਆਪ ਵਿੱਚ ਇੱਕ ਸ਼ਾਨਦਾਰ ਮਿਸਾਲ ਸਨ। 'ਨਿਵੈ ਸੁ ਗਉਰਾ ਹੋਇ॥' ਉਹਨਾਂ ਦਾ ਜੀਵਨ ਉਦੇਸ਼ ਜਾਪਦਾ ਸੀ। ਦਰਜਨਾਂ ਕਿਤਾਬਾਂ ਦੇ ਸੰਪਾਦਕ, ਲਿਖਾਰੀ, ਅਖ਼ਬਾਰ ਤੇ ਰਸਾਲਿਆਂ ਦੇ ਸੰਪਾਦਕ, ਪੰਜਾਬੀ ਦੇ ਪ੍ਰੋਫੈਸਰ, ਅਨੇਕਾਂ ਹੀ ਅਧਿਆਪਕਾਂ ਨੂੰ ਪੜ੍ਹਾਉਣ ਵਾਲੇ ਪ੍ਰੋਫੈਸਰ ਤਾਰਾ ਸਿੰਘ ਆਪਣੀ ਪਹਿਚਾਣ "ਇੱਕ ਅਨਜਾਣ ਜਿਹਾ ਬੰਦਾ' ਆਖ ਕੇ ਹੀ ਕਰਵਾਉਂਦੇ ਸਨ। ਇਹ ਸੱਚਮੁੱਚ ਉਹਨਾਂ ਦੀ ਨਿਰਮਾਣਤਾ ਸੀ। ਅਨਜਾਣ ਜੀ ਨਾਮਧਾਰੀ ਜੀਵਨ ਸ਼ੈਲੀ ਦਾ ਇੱਕ ਉੱਚਤਮ ਉਦਾਹਰਣ ਸਨ। ਆਪਣੇ ਸਤਿਗੁਰੂ ਪ੍ਰਤੀ ਨਿਸ਼ਠਾ ਤੇ ਸ਼ਰਧਾ ਉਹਨਾਂ ਅੰਦਰ ਕੁੱਟ ਕੁੱਟ ਕੇ ਭਰੀ ਸੀ। ਉਹਨਾਂ ਦੇ ਪਿਤਾ ਸੰਤ ਭਗਤ ਸਿੰਘ ਤੇ ਮਾਤਾ ਸੰਤ ਕੌਰ ਦੀ ਦਿੱਤੀ ਜੀਵਨ ਸੇਧ ਦਰਸਾਉਂਦੀ ਸੀ ਕਿ ਇਸ ਮਹਾਨ ਲਿਖਾਰੀ ਦੇ ਮਾਤਾ ਪਿਤਾ ਵੀ ਕਿੰਨੇ ਦਾਨੇ ਤੇ ਗੁਰੂ ਘਰ ਦੇ ਸ਼ਰਧਾਲੂ ਹੋਣਗੇ ਜਿੰਨਾਂ ਨੇ ਅਨਜਾਣ ਜੀ ਵਰਗਾ ਪੁੱਤ ਜੰਮਿਆਂ। ਅਨਜਾਣ ਜੀ ਨੇ ਵੀ ਆਪਣੀਆਂ ਕਈ ਕਿਤਾਬਾਂ ਆਪਣੇ ਮਾਤਾ ਪਿਤਾ ਨੂੰ ਯਾਦ ਕਰਦਿਆਂ ਉਹਨਾਂ ਨੂੰ ਸਮਰਪਣ ਕੀਤੀਆਂ।

ਅਨਜਾਣ ਜੀ ਇੱਕ ਖੁੱਲੀ ਕਿਤਾਬ ਵਾਂਗਰਾਂ ਸਨ। ਸਾਫ ਸ਼ਫ਼ਾਕ ਰਤੀ ਭਰ ਵੀ ਦੋਗਲਾਪਣ ਉਹਨਾਂ ਵਿੱਚ ਨਹੀਂ ਸੀ।

ਬੇਬਾਕ ਬੋਲਣ ਵਾਲੇ ਤੇ ਬੇਬਾਕ ਲਿਖਣ ਵਾਲੇ ਅਨਜਾਣ ਜੀ ਨੂੰ ਮੈਂ ਆਪਣੀ ਜ਼ਿੰਦਗੀ ਵਿੱਚ ਪਹਿਲੀ ਵੇਰ ਨਾਮਧਾਰੀ ਵਿਦਿਅਕ ਜਥੇ ਦੇ ਵਾਰਸ਼ਿਕ ਸੰਮੇਲਨ ਦੌਰਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਸਾਲ 1996 ਵਿੱਚ ਸ੍ਰੀ ਭੈਣੀ ਸਾਹਿਬ ਮਿਲਿਆ। ਸ਼ਕਲੋਂ ਸੂਰਤੋਂ ਇੱਕ ਸਾਧਾਰਨ ਜਿਹਾ ਨਾਮਧਾਰੀ ਸਿੱਖ, ਚੇਹਰੇ ਤੇ ਮੋਟੇ ਸ਼ੀਸ਼ਿਆਂ ਵਾਲੀ ਐਨਕ, ਮੋਢੇ ਤੇ ਇੱਕ ਬੈਗ ਤੇ ਹੱਥ ਵਿੱਚ ਉਹਨਾਂ ਦੀ ਰਣ ਭੂਮੀ ਇੱਕ ਡਾਇਰੀ ਤੇ ਹਥਿਆਰ ਵਜੋਂ ਇੱਕ ਕਲਮ। ਸ਼ਾਇਦ ਇਸੇ ਤਰ੍ਹਾਂ ਉਹ ਨਾਮਧਾਰੀ ਮੇਲਿਆਂ ਵਿੱਚ ਮੂਹਰਲੀ ਕਤਾਰ ਵਿੱਚ ਬੈਠੇ ਦਿਖਾਈ ਦੇਂਦੇ ਸਨ। ਮੈਨੂੰ ਸਰਦਾਰ ਗੁਰਮੁਖ ਸਿੰਘ ਰਹਿਬਰ ਹੋਰਾਂ ਨੇ ਜੋ ਉਦੋਂ ਵਿਦਿਅਕ ਜਥੇ ਦੇ ਪ੍ਰਧਾਨ ਹੁੰਦੇ ਸਨ ਨੇ ਦੱਸਿਆ ਕਿ ਇਹ ਪ੍ਰੋਫੈਸਰ ਤਾਰਾ ਸਿੰਘ ਜੀ ਅਨਜਾਣ ਹਨ ਜੋ ਭਾਸ਼ਣ ਮੁਕਾਂਬਲਿਆਂ ਦੇ ਜੱਜ ਹੋਣਗੇ। ਮੈਂ ਪੁਛਿਆ ਜੀ 'ਸਭਹਨ ਕੇ ਸਿਰਮੌਰ ਵਾਲੇ' ਜਿੰਨਾਂ ਨੇ ਸੇਵਕ ਸੱਚੇ ਸਾਹੁ ਕੇ ਵੀ ਲਿਖੀ ਹੈ? ਉਹਨਾਂ ਆਖਿਆ ਹਾਂ। ਅਨਜਾਣ ਜੀ ਦੀਆਂ ਮੈਂ ਉਪਰੋਕਤ ਕਿਤਾਬਾਂ ਪੜ੍ਹੀਆਂ ਸਨ ਤੇ ਉਹਨਾਂ ਦੀ ਸੰਪਾਦਤ ਕਿਤਾਬ 'ਸਾਹਿਬ ਗੁਣੀ ਗਹੇਰਾ' ਵੀ ਪੜ੍ਹ ਚੁੱਕਿਆ ਸੀ। ਪਰ ਅੱਜ ਮੈਂ ਪਹਿਲੀ ਵਾਰ ਉਹਨਾਂ ਨੂੰ ਮਿਲਿਆ ਤੇ ਵੇਖਿਆ ਸੀ। ਅਨਜਾਣ ਜੀ ਕਈ ਕਈ ਘੰਟੇ ਸੰਤ ਦਲੀਪ ਸਿੰਘ 'ਨਿਰੀਖਿਅਕ' ਤੇ ਸੰਤ ਜਗਦੀਸ਼ ਸਿੰਘ ਵਰਿਆਮ ਹੋਰਾਂ ਨਾਲ

ਬੈਠ ਸਾਨੂੰ ਸਿਖਿਆਰਥੀਆਂ ਨੂੰ ਧਿਆਨ ਨਾਲ ਸੁਣਦੇ ਤੇ ਆਪਣੇ ਨਤੀਜੇ ਦੇ ਕੇ ਸਾਨੂੰ ਪੜ੍ਹਨ ਲਈ, ਖੋਜ ਕਰਨ ਲਈ ਤੇ ਬੋਲਣ ਦੇ ਨੁਕਤੇ ਸਮਝਾਉਂਦੇ। ਹੁਣ ਮੈਂ ਅਨਜਾਣ ਜੀ ਨੂੰ ਉਚੇਚ ਨਾਲ ਪੜ੍ਹਨ ਲੱਗਿਆ। ਵਾਰਸ਼ਿਕ ਵਿਦਿਅਕ ਸੰਮੇਲਨਾਂ ਦਾ ਸਲੇਬਸ ਜਦੋਂ ਸਤਿਜੁਗ ਅਖ਼ਬਾਰ ਜੋ ਕਿ ਨਾਮਧਾਰੀਆਂ ਦਾ ਆਫੀਸ਼ੀਅਲ ਅਖ਼ਬਾਰ ਹੈ ਵਿੱਚ ਛਪਦਾ ਜਿਸ ਦੇ ਸੰਪਾਦਕ ਵੀ ਅਨਜਾਣ ਜੀ ਸਨ ਤਾਂ ਉਸ ਵਿੱਚ ਸਲੇਬਸ ਵਿਚਲੇ ਦੀਵਾਨ ਤੇ ਭਾਸ਼ਣ ਆਦਿ ਦੇ ਵਿਸ਼ਿਆ ਤੇ ਅਨਜਾਣ ਜੀ ਦੇ ਆਰਟੀਕਲ ਵੀ ਛਪੇ ਹੁੰਦੇ ਜੋ ਸਾਡੇ ਵਾਸਤੇ ਕਿਸੇ ਗਾਈਡ ਜਾਂ ਪੇਪਰਾਂ ਲਈ ਆਏ ਗੈਸ ਪੇਪਰਾਂ ਤੋਂ ਘੱਟ ਨਹੀਂ ਸਨ ਹੁੰਦੇ। ਸਤਿਗੁਰੂ ਜਗਜੀਤ ਸਿੰਘ ਜੀ ਨੌਜਵਾਨਾਂ ਨੂੰ ਬਹੁਤ ਪਿਆਰ ਕਰਦੇ ਸਨ। ਮੈਂ ਅਕਸਰ ਭਾਸ਼ਣ ਮੁਕਾਬਲਿਆਂ ਵਿੱਚ ਪ੍ਰਥਮ ਸਥਾਨ ਤੇ ਆਉਂਦਾ ਤੇ ਸਤਿਗੁਰੂ ਜੀ ਤੋਂ ਵਿਸੇਸ਼ ਇਨਾਮ ਲਿਆ ਕਰਦਾ ਸੀ। ਇਸ ਕਰਕੇ ਅਨਜਾਣ ਜੀ ਮੈਨੂੰ ਹੀ ਨਹੀਂ ਮੇਰੇ ਸਾਥੀਆਂ ਨੂੰ ਵੀ ਜਦੋਂ ਵੀ ਮਿਲਣਾ ਤਾਂ ਇਹੀ ਆਖਣਾ ਕਿ ਪੜ੍ਹਿਆ ਕਰੋ, ਪੜ੍ਹਨ ਦੀ ਕੋਈ ਉਮਰ ਨਹੀਂ ਹੁੰਦੀ, ਮੇਰੇ ਵੱਲ ਹੀ ਵੇਖ ਲਓ ਮੈਂ ਹਾਲੇ ਤਾਂਈਂ ਪੜ੍ਹੀ ਜਾਨਾਂ', ਲਿਖਿਆ ਵੀ ਕਰੋ। ਉਹਨਾਂ ਕਈਆਂ ਨੌਜਵਾਨਾਂ ਨੂੰ ਪ੍ਰੇਰ ਕੇ ਲਿਖਣ ਵੱਲ ਤੋਰਿਆ ਜਿਨਾਂ ਵਿੱਚੋਂ ਮੈਂ ਵੀ ਇੱਕ ਉਹਨਾਂ ਦਾ ਵਿਦਿਆਰਥੀ ਹਾਂ। ਅਨਜਾਣ ਜੀ ਇੱਕ ਪੱਕੇ ਹੋਏ ਫਲਾਂ ਦੇ ਲੱਦੇ ਬਿਰਖ ਵਾਂਗ ਸਨ ਜਿਸ ਦੇ ਹੇਠ ਬੈਠ ਝੋਲੀ ਫੈਲਾਉਣ ਦੀ ਹੀ ਜਰੂਰਤ ਹੁੰਦੀ ਹੈ ਫਲ ਆਪੂੰ ਹੀ ਡਿੱਗ ਪੈਂਦੇ ਹਨ। ਉਹਨਾਂ ਕੋਲ ਬੈਠਿਆਂ ਜ਼ਿੰਦਗੀ ਦੇ ਫਲਸਫੇ ਬਾਰੇ ਬਹੁਤ ਕੁਝ ਸਿੱਖਣ ਨੂੰ ਮਿਲਦਾ ਸੀ।

ਅਨਜਾਣ ਜੀ ਦਿੱਲੀ ਹੀ ਰਿਹਾ ਕਰਦੇ ਸਨ ਪਰ ਪਿਛਲੇ ਕੁਝ ਸਾਲ ਪਹਿਲੋਂ ਉਹ ਲੁਧਿਆਣੇ ਆ ਵਸੇ ਸਨ। ਉਹਨਾਂ ਦੇ ਬੇਟੇ ਤੇਜਵੰਤ ਸਿੰਘ ਨੇ ਏਥੇ ਹੀ ਕੋਠੀ ਪਾ ਲਈ ਸੀ। ਜਦੋਂ ਮੈਨੂੰ ਸੂਬਾ ਹਰਭਜਨ ਸਿੰਘ ਹੋਰਾਂ ਦੱਸਿਆ ਕਿ ਅਨਜਾਣ ਜੀ ਏਥੇ ਆ ਗਏ ਹਨ ਆਪਣੇ ਵਾਸਤੇ ਖੁਸ਼ੀ ਦੀ ਗੱਲ ਹੈ ਕਿ ਇੱਕ ਵਿਦਵਾਨ ਸਾਡੇ ਸ਼ਹਿਰ ਦਾ ਵਸਨੀਕ ਬਣ ਗਿਆ ਹੈ ਤੇ ਉਹਨਾਂ ਦੀ ਕੋਠੀ ਦੇ ਮਹੂਰਤ ਤੇ ਕੀਰਤਨ ਵੀ ਤੂੰ ਕਰਨਾ ਹੈ। ਅਨਜਾਣ ਜੀ ਬੜੇ ਖੁਸ਼ ਹੋਏ ਤੇ ਕਹਿਣ ਲੱਗੇ ਸੁਖਵਿੰਦਰ ਬੜੀ ਖੁਸ਼ੀ ਹੋਈ ਏ ਤੂੰ ਬੁਲਾਰਾ ਵੀ ਹੈ ਤੇ ਕੀਰਤਨੀਆ ਵੀ ਹੁਣ ਲਿਖਣ ਵੱਲ ਵੀ ਧਿਆਨ ਦੇ ਨਵੀਂ ਪੀੜ੍ਹੀ ਦੇ ਲਿਖਾਰੀਆਂ ਦੀ ਹੁਣ ਬੜੀ ਜ਼ਰੂਰਤ ਹੈ। ਅਨਜਾਣ ਜੀ ਨੇ ਨਾਮਧਾਰੀ ਅਖਬਾਰ ਸਤਿਜੁਗ ਦੀ ਕਈ ਸਾਲ ਸੰਪਾਦਕੀ ਕੀਤੀ, ਵਿਸ਼ੇਸ਼ ਅੰਕ ਕੱਢੇ, ਨਾਮਧਾਰੀ ਇਤਿਹਾਸ ਨੂੰ ਖਾਸ ਕਰਕੇ ਸਤਿਗੁਰੂ ਰਾਮ ਸਿੰਘ ਜੀ ਤੇ ਲਿਖਿਆ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸ਼ਤਾਬਦੀ ਵੇਲੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਵੱਡੇ ਕਾਰਜ ਕੀਤੇ, ਨਾਮਧਾਰੀ ਨਿਤਨੇਮ ਦੀ ਭੂਮਿਕਾ ਲਿਖੀ, ਨਾਮਧਾਰੀ ਸਿੱਖਾਂ ਦੀਆਂ ਜੀਵਨੀਆਂ ਲਿਖੀਆਂ, ਉਹਨਾਂ ਦਾ ਲੇਖ ਤਕਰੀਬਨ 20 ਸਾਲ ਤਕ ਸੀ ਬੀ ਐਸ ਸੀ ਵਿੱਚ ਪੜ੍ਹਾਇਆ ਜਾਂਦਾ ਰਿਹਾ। ਉਹਨਾਂ ਪੰਜਾਬੀ ਭਾਸ਼ਾ ਨੂੰ ਉਸਦਾ ਬਣਦਾ ਮਾਣ ਦਵਾਉਣ ਲਈ ਦਿੱਲੀ ਵਿੱਚ ਵੱਡੇ ਕਾਰਜ ਕੀਤੇ। ਅਨੇਕਾਂ ਹੀ ਪੁਰਸਕਾਰ ਵੱਖ ਵੱਖ ਸੰਸਥਾਵਾਂ ਤੋਂ ਆਪਣੀ ਕਲਮ ਦੇ ਸਦਕਾ ਆਪਣੀ ਝੋਲ਼ੀ ਪੁਆਏ ਪਰ ਸਭ ਮਾਣ ਤਾਣ ਸਭ ਵਡਿਆਈ ਆਪਣੇ ਇਸ਼ਟ ਸਤਿਗੁਰੂ ਜਗਜੀਤ ਸਿੰਘ ਜੀ ਦੀ ਹੀ ਕਿਰਪਾ ਨੂੰ ਸਮਝਿਆ। ਜਿੰਨੇ ਸਾਦੇ ਤੇ ਸਪੱਸ਼ਟ ਉਹ ਆਪ ਸਨ ਵੈਸੀ ਹੀ ਸਰਲਤਾ ਤੇ ਸਾਦੀ ਪਰ ਡੂੰਘੇ ਅਰਥ ਰੱਖਣ ਵਾਲੀ ਉਹਨਾਂ ਦੀ ਲੇਖਣੀ ਸੀ। ਅਨਜਾਣ ਜੀ ਸੁਣੀ ਸੁਣਾਈ ਗੱਲ ਨਹੀਂ ਸਨ ਕਦੇ ਲਿਖਦੇ ਉਹਨਾਂ ਦਾ ਕਹਿਣਾ ਸੀ ਕਿ ਤੁਸੀ ਜੋ ਵੀ ਲਿਖੋ ਜੋ ਵੀ ਬੋਲੋ ਉਹ ਪ੍ਰਮਾਣਿਕ ਹੋਣਾ ਚਾਹੀਦਾ ਹੈ। ਨਾਮਧਾਰੀ ਪੰਥ ਦੇ ਵਿਰੁੱਧ ਲਿਖਣ ਵਾਲਿਆਂ ਨੂੰ ਉਹ ਉਹਨਾਂ ਦੀਆਂ ਅਪਣੀਆਂ ਹੀ ਲਿਖਤਾਂ ਦੇ ਆਧਾਰ ਤੇ ਨਿਰਉੱਤਰ ਕਰ ਦੇਂਦੇ ਸਨ। ਕਦੇ ਵੀ ਐਸਾ ਲਿਖਣ ਤੇ ਛਾਪਣ ਵਿੱਚ ਯਕੀਨ ਨਹੀਂ ਸਨ ਕਰਦੇ ਜਿਸ ਨਾਲ ਸਮਾਜ ਵਿੱਚ ਕੋਈ ਬੇਸੁਆਦੀ ਹੋਵੇ। ਸ ਜਗਦੀਸ਼ ਸਿੰਘ 'ਵਰਿਆਮ' ਦੇ ਅਕਾਲ ਚਲਾਣੇ ਤੋਂ ਬਾਅਦ ਉਹਨਾਂ ਦੇ ਮਾਸਿਕ ਰਸਾਲੇ ਵਰਿਆਮ ਨੂੰ ਲਗਾਤਾਰ ਜਾਰੀ ਰੱਖਣ ਦਾ ਵੱਡਾ ਕਾਰਜ ਉਹਨਾਂ ਦੀ ਬੇਟੀ ਤੇ ਅਨਜਾਣ ਜੀ ਦੀ ਨੂੰਹ ਰਾਣੀ ਡਾ ਰਜਵੰਤ ਕੌਰ ਹੋਰਾਂ ਅਨਜਾਣ ਜੀ ਦੇ ਮਾਰਗ ਦਰਸ਼ਨ ਅਨੁਸਾਰ ਸੰਭਾਲਿਆ ਤੇ ਲਗਾਤਾਰ ਜਾਰੀ ਰੱਖਿਆ। ਆਪ ਜੀ ਦਾ ਇੱਕ ਬੇਟਾ ਅਜੀਤ ਸਿੰਘ ਜੋ ਕਿ ਇੰਗਲੈਂਡ ਵਿੱਚ ਨਾਮਧਾਰੀ ਸੰਗਤ ਦਾ ਸਤਿਗੁਰੂ ਜੀ ਵੱਲੋਂ ਨਿਯੁਕਤ ਕੀਤਾ ਸਕੱਤਰ ਹੈ ਤੇ ਬੁਲਾਰਾ ਵੀ ਹੈ। ਉਸ ਨਾਲ ਵੀ ਅਨਜਾਣ ਜੀ ਮੇਰੀ ਮੁਲਾਕਾਤ ਉਚੇਚਿਆਂ ਕਰਵਾਈ ਤੇ ਸੰਪਰਕ ਬਣਾਈ ਰੱਖਣ ਨੂੰ ਆਖਿਆ।

ਅਨਜਾਣ ਜੀ ਦੀ ਆਸਥਾ ਤੇ ਪ੍ਰਤੀਤ ਹਾਜ਼ਰਾ ਹਜ਼ੂਰ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਪ੍ਰਤੀ ਵੀ ਓਨੀ ਹੀ ਗੂੜੀ ਸੀ ਜਿੰਨੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ। ਆਪ ਅਕਸਰ ਮੇਰੇ ਨਾਲ ਗੱਲਬਾਤ ਕਰਦਿਆਂ ਜ਼ਿਕਰ ਕਰਦੇ ਸਨ ਕਿ ਕਿਵੇਂ ਸਤਿਗੁਰੂ ਜੀ

ਨੇ ਆਪਣੇ ਪਿਆਰ ਸਦਕਾ ਇੰਗਲੈਂਡ ਦੇ ਨੌਜਵਾਨਾਂ ਨੂੰ ਵੀ ਆਪਣੀ ਬੁੱਕਲ ਵਿੱਚ ਲੈ ਲਿਆ ਹੈ। ਨਾਮਧਾਰੀ ਪੰਥ ਦਾ ਭਵਿੱਖ ਸਤਿਗੁਰੂ ਉਦੇ ਸਿੰਘ ਜੀ ਦੀ ਅਗਵਾਈ ਵਿੱਚ ਬਹੁਤ ਹੀ ਤਰੱਕੀਆਂ ਕਰੇਗਾ। ਉਹ ਅਕਸਰ ਆਖਦੇ ਸਨ ਕਿ ਸਤਿਗੁਰੂ ਜਗਜੀਤ ਸਿੰਘ ਜੀ ਨੇ ਨਾਮਧਾਰੀ ਵਿਦਿਅਕ ਜਥਾ ਬਣਾ ਕੇ ਸਾਡੇ ਤੇ ਬੜਾ ਪਰਉਪਕਾਰ ਕੀਤਾ ਹੈ ਜੇ ਤੁਹਾਨੂੰ ਹੁਣ ਸੇਵਾ-ਮਿਲੀ ਹੈ ਤਾਂ ਤਕੜੇ ਹੋ ਕੇ ਕਰੋ, ਨਾਮਧਾਰੀ ਨੌਜਵਾਨਾਂ ਨੂੰ ਪੰਥਕ ਕੰਮ ਕਰਨ ਲਈ ਪ੍ਰੇਰੋ ਤੇ ਉਤਸਾਹਿਤ ਕਰੋ। ਅਨਜਾਣ ਜੀ ਪਿਛਲੇ ਕੁਝ ਮਹੀਨਿਆਂ ਤੋਂ ਫੇਫੜਿਆਂ ਦੇ ਸੁੰਘੜ ਜਾਣ ਕਰਕੇ ਸਾਹ ਲੈਣ ਦੀ ਤਕਲੀਫ ਤੋਂ ਗੁਜ਼ਰ ਰਹੇ ਸਨ। ਸਤਿਗੁਰੂ ਪ੍ਰਤਾਪ ਸਿੰਘ ਹਸਪਤਾਲ ਤੋਂ ਇਲਾਜ ਚੱਲ ਰਿਹਾ ਸੀ। ਉਹਨਾਂ ਦੀ ਧੀਆਂ ਵਰਗੀ ਨੂੰਹ ਰਾਣੀ ਡਾ ਰਜਵੰਤ ਕੌਰ ਉਹਨਾਂ ਦੀ ਸੇਵਾ ਵਿੱਚ ਹਮੇਸ਼ਾਂ ਲੱਗੀ ਰਹਿੰਦੀ। ਅਨਜਾਣ ਜੀ ਹੁਣ ਨੇਤਰਾਂ ਤੋਂ ਵੀ ਪੜ੍ਹ ਨਹੀਂ ਸਨ ਸਕਦੇ ਠੀਕ ਤਰਾਂ ਨਾਲ ਸੋ ਡਾ ਰਜਵੰਤ ਉਹਨਾਂ ਨੂੰ ਪੜ੍ਹ ਕੇ ਹੀ ਵਰਿਆਮ ਵਿੱਚ ਛਪਣ ਵਾਲਾ ਹਰ ਆਰਟੀਕਲ ਸੁਣਾਉਂਦੇ ਤੇ ਉਸ ਦੀ ਸੰਪਾਦਨਾ ਕਰਦੇ ਸਨ। 23 ਜਨਵਰੀ ਨੂੰ ਸ਼ਾਮ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੀ ਹਜ਼ੂਰੀ ਵਿੱਚ ਅਸੀਂ ਸ੍ਰੀ ਭੈਣੀ ਸਾਹਿਬ ਬੈਠੇ ਸਾਂ ਤਾਂ ਸਤਿਗੁਰੂ ਜੀ ਸੇਵਕ ਹਰਪਾਲ ਸਿੰਘ ਹੋਰਾਂ ਤੋਂ ਅਨਜਾਣ ਜੀ ਦਾ ਹਾਲ ਪੁੱਛਿਆ ਤੇ ਹੁਕਮ ਕੀਤਾ ਕਿ ਸਵੇਰੇ ਅਨਜਾਣ ਜੀ ਨੂੰ ਵੀ ਮਿਲ ਆਈਏ ਜਾ ਕੇ। ਮੈਂ ਅਨਜਾਣ ਜੀ ਦੇ ਘਰ ਫੋਨ ਕੀਤਾ ਕਿ ਸਤਿਗੁਰੂ ਜੀ ਸਵੇਰੇ 8 ਕੁ ਵਜੇ ਕਿਰਪਾ ਕਰਨੀ ਹੈ ਅਨਜਾਣ ਜੀ ਨੂੰ ਦਰਸ਼ਨ ਦੇਣ ਆਉਣੇ ਹਨ। 24 ਜਨਵਰੀ ਦੀ ਸਵੇਰ ਮੈਂ ਸਤਿਗੁਰੂ ਜੀ ਦੇ ਦਰਸ਼ਨ ਦੇਣ ਤੋਂ ਪਹਿਲੋਂ ਹੀ ਅਨਜਾਣ ਜੀ ਦੇ ਘਰ ਆਪਣੇ ਮਿੱਤਰ ਬੇਅੰਤ ਸਿੰਘ ਨੂੰ ਲੈ ਕੇ ਪੁੱਜ ਗਿਆ। ਸੰਤੋਖ ਸਿੰਘ ਲਾਡੀ ਨੂੰ ਵੀ ਮੈਂ ਬੁਲਾ ਲਿਆ ਕਿ ਉਹ ਵੀ ਆਪਣਾ ਕੈਮਰਾ ਲੈ ਆਵੇ ਤੇ ਇਹਨਾਂ ਯਾਦਗਾਰੀ ਪਲਾਂ ਨੂੰ ਸੰਭਾਲ ਲਈਏ। ਅੱਜ ਅਮ੍ਰਿਤ ਵੇਲੇ ਸਤਿਗੁਰੂ ਜੀ ਦੇ ਮਾਤਾ ਬੇਬੇ ਦਲੀਪ ਕੌਰ ਜੀ ਵੀ ਅਕਾਲ ਚਲਾਣਾ ਕਰ ਗਏ ਸਨ, ਪਰ ਸਤਿਗੁਰੂ ਜੀ ਆਪਣੇ ਦਿੱਤੇ ਪ੍ਰੋਗਰਾਮ ਅਨੁਸਾਰ ਅਨਜਾਣ ਜੀ ਦੇ ਘਰ 10 ਵਜੇ ਦੇ ਕਰੀਬ ਪੁੱਜੇ। ਅਨਜਾਣ ਜੀ ਨੇ ਸਵੇਰ ਦਾ ਕੁਝ ਵੀ ਛਕਿਆ ਨਹੀਂ ਸੀ, ਇਸ ਜ਼ਿੱਦ ਵਿੱਚ ਸਨ ਕਿ ਜਿੰਨਾ ਚਿਰ ਦਰਸ਼ਨ ਨਹੀਂ ਕਰ ਲੈਂਦਾ ਮੈਂ ਮੂੰਹ ਜੂਠਾ ਨਹੀ ਕਰਨਾ। ਸ੍ਰੀ ਸਤਿਗੁਰੂ ਜੀ ਆਏ ਤੇ ਅਨਜਾਣ ਜੀ ਨੇ ਨਮਾਸਕਾਰ ਕੀਤੀ। ਸਤਿਗੁਰੂ ਜੀ ਸੁੱਖ ਸਾਂਦ ਪੁੱਛੀ ਅਨਜਾਣ ਜੀ ਬੇਨਤੀ ਕੀਤੀ ਜੀ ਬੇਬੇ ਜੀ ਦਾ ਪਤਾ ਲੱਗਿਆ ਹੈ ਜੀ। ਸਤਿਗੁਰੂ ਜੀ ਬਚਨ ਕੀਤਾ ਸਤਿਗੁਰਾਂ ਦੀ ਇਹੀ ਰਜ਼ਾ ਸੀ। ਇਸ ਤੋਂ ਬਾਅਦ ਅਨਜਾਣ ਜੀ ਅਰਜ ਕੀਤੀ ਜੀ ਜਿੰਨੀ ਬੀਤੀ ਆਪ ਦੀ ਰਜ਼ਾ ਵਿੱਚ ਤੇ ਜਿੰਨੀ ਰਹਿ ਗਈ ਤੁਹਾਡੇ ਭਾਣੇ ਵਿੱਚ ਹੀ ਹੈ। ਕਿਰਪਾ ਕਰੋ ਕਿ ਸੇਵਾ ਵੀ ਜਾਰੀ ਰਹੇ ਲਿਖਣ ਦੀ। ਸਤਿਗੁਰੂ ਜੀ ਪਿਆਰ ਨਾਲ ਬਚਨ ਕੀਤਾ ਕਿ ਅਨਜਾਣ ਜੀ ਤੁਸੀਂ ਤਾਂ ਬਹੁਤ ਸੇਵਾ ਕੀਤੀ ਹੈ ਤੇ ਕਰੀ ਵੀ ਜਾਂਦੇ ਹੋ, ਸਤਿਗੁਰੂ ਜੀ ਕਿਰਪਾ ਕਰਨ ਤੁਸੀਂ ਠੀਕ ਹੋਵੋ। ਅਨਜਾਣ ਜੀ ਨੇ ਅਰਜ ਕੀਤੀ ਜੀ ਕਿਰਪਾ ਹੋਵੇ ਅਗੇ ਪਰਵਾਰ ਵੀ ਪੋਤਰੇ ਪੋਤਰੀਆਂ ਵੀ ਆਪ ਜੀ ਦੇ ਚਰਨਾਂ ਨਾਲ ਲੱਗੇ ਰਹਿਣ ਤੇ ਸਿੱਖੀ ਸੇਵਕੀ ਪਰਵਾਰ ਵਿੱਚ ਬਣੀ ਰਹੇ। ਸਤਿਗੁਰੂ ਜੀ ਬਚਨ ਕੀਤਾ, ਅਨਜਾਣ ਜੀ ਕਿੰਨੀਆਂ ਕੁ ਕਿਤਾਬਾਂ ਲਿਖ ਦਿੱਤੀਆਂ ਨੇ ਹੁਣ ਤੀਕ? ਤਾਂ ਅਨਜਾਣ ਜੀ ਭਾਵੁਕ ਹੋ ਅਰਜ ਗੁਜ਼ਾਰੀ ਪਾਤਿਸ਼ਾਹ ਕਿਤਾਬਾਂ ਦਾ ਤਾਂ ਮੈਂ ਕਹਿ ਨਹੀਂ ਸਕਦਾ ਆਪ ਜੀ ਦੀ ਕਿਰਪਾ ਨਾਲ ਪਾਠਕ ਲੱਖਾਂ ਨੇ ਮੇਰੀ ਕਲਮ ਦੇ। ਮੈਂ ਗੁਰੂ ਤੇ ਉਸਦੇ ਪਿਆਰੇ ਸਿੱਖ ਦੀ ਇਸ ਆਖਰੀ ਮਿਲਣੀ ਨੂੰ ਕੁਦਰਤੀ ਆਪਣੇ ਮੋਬਾਇਲ ਵਿੱਚ ਵੀਡੀਓ ਦੇ ਜ਼ਰੀਏ ਸੰਭਾਲ ਲਿਆ ਤੇ ਲਾਡੀ ਨੇ ਸਟਿੱਲ ਫੋਟੋ ਦੇ ਜ਼ਰੀਏ ਜੋ ਹੁਣ ਇੱਕ ਇਤਿਹਾਸ ਬਣ ਗਈ ਹੈ। ਪਰ ਜੋ ਇਤਿਹਾਸ ਅਨਜਾਣ ਜੀ ਸੰਭਾਲ ਗਏ ਹਨ ਜਾਂ ਲਿਖ ਗਏ ਹਨ ਉਹ ਸਮੇਂ ਦੇ ਸਫਿਆਂ ਤੇ ਸੁਨਿਹਰੀ ਅੱਖਰਾਂ ਨਾਲ ਲਿਖ ਹੋ ਗਿਆ ਹੈ। ਨੌਜਵਾਨ ਪੀੜ੍ਹੀ ਲਈ ਇੱਕ ਚਾਨਣ ਮੁਨਾਰਾ ਹਨ ਅਨਜਾਣ ਜੀ। ਕਲਮ ਦੇ ਉਸ ਸੂਰਬੀਰ ਯੋਧੇ ਨੂੰ ਸੱਚੀ ਸ਼ਰਧਾਂਜਲੀ ਉਸ ਦੇ ਆਰੰਭ ਕੀਤੇ ਕਾਰਜਾਂ ਨੂੰ ਅੱਗੇ ਲਿਜਾਣਾ ਹੋਵੇਗੀ। ਜੋ ਉਸਨੇ ਸੱਚ ਲਈ, ਆਪਣੀ ਪੰਜਾਬੀ ਮਾਂ ਬੋਲੀ ਲਈ ਇੱਕ ਸਿਦਕਵਾਨ ਤੇ ਸਿਰੜੀ ਯੋਧੇ ਵਾਂਗ ਰਣ ਵਿੱਚ ਆਪਣਾ ਜੀਵਨ ਗੁਜ਼ਾਰਿਆ ਤੇ ਕਦੀਂ ਮਾਣ ਨਹੀਂ ਕੀਤਾ। ਮਾਣ ਸਿਰਫ ਆਪਣੇ ਸਤਿਗੁਰੂ ਤੇ ਕੀਤਾ ਹੈ, ਮੰਗੀ ਸਿਰਫ ਉਸਦੀ ਬਖਸ਼ਿਸ਼ ਹੈ, ਵੰਡਿਆ ਸਿਰਫ ਪਿਆਰ ਹੈ। ਅਨਜਾਣ ਜੀ ਤੁਹਾਡੇ ਨਾਲ ਕੀਤਾ ਵਾਦਾ ਮੈਂ ਨਿਭਾਉਣ ਦੀ ਕੋਸ਼ਿਸ਼ ਕਰਾਂਗਾ। ਆਪਣਾ ਪਠਨ ਜਾਰੀ ਰੱਖ ਕੇ ਤੇ ਕਲਮ ਚੁੱਕ ਕੇ ਸਤਿਗੁਰੂ ਜੀ ਦੀ ਕਿਰਪਾ ਨਾਲ।

**ਸੇਵਾਦਾਰ ਵਿਸ਼ਵ ਨਾਮਧਾਰੀ ਵਿਦਿਅਕ ਜਥਾ**

**ਸ੍ਰੀ ਭੈਣੀ ਸਾਹਿਬ**

**9815377811**

# ਸੰਤ ਤਾਰਾ ਸਿੰਘ ਅਨਜਾਣ

ਪ੍ਰੋ. ਹਰੀ ਸਿੰਘ

ਸੰਤ ਤਾਰਾ ਸਿੰਘ ਅਨਜਾਣ ਮਿਠੇ ਸੁਭਾ ਅਤੇ ਹਰ ਇਕ ਨੂੰ ਨਿਘੇ ਪਿਆਰ ਨਾਲ ਮਿਲਣ ਵਾਲੇ ਵਿਅਕਤੀ ਸਨ।

ਉਹ ਬਹੁਪੱਖੀ ਸਖਸ਼ੀਅਤ ਦੇ ਮਾਲਕ ਸਨ। ਉਹ ਚੰਗੇ ਅਧਿਆਪਕ, ਸਾਹਿਤਕਾਰ, ਕਈ ਪੁਸਤਕਾਂ ਦੇ ਰਚੇਤਾ, ਕਵੀ, ਉਚ-ਕੋਟੀ ਦੇ ਬੁਲਾਰੇ, ਗੁਰਮਤਿ ਗਿਆਨ ਨਾਲ ਸਰਸ਼ਾਰ ਤੇ ਨਾਮਧਾਰੀ ਪੰਥ ਦੇ ਪ੍ਰਭਾਵਸ਼ਾਲੀ ਬੁਲਾਰੇ, ਅਧਿਆਪਕਾਂ ਦੀਆਂ ਮੰਗਾਂ ਲਈ ਸੰਘਰਸ਼ ਕਰਨਾ, ਪੰਜਾਬੀ ਭਾਸ਼ਾ ਦੀ ਉਨਤੀ ਲਈ ਤੱਤਪਰ, ਆਦਰਸ਼ ਸਿਖੀ ਜੀਵਨ ਦੇ ਧਾਰਨੀ ਆਦਿ ਕਈ ਗੁਣਾਂ ਦੇ ਸਮੂਹ ਸਨ।

ਉਹਨਾਂ ਦਾ ਜਨਮ 4-10-1944 ਨੂੰ ਰਾਇ ਵਿੰਡ ਜਿਲਾ ਲਾਹੌਰ (ਪਾਕਿਸਤਾਨ) ਮਾਤਾ ਸੰਤ ਕੌਰ ਤੇ ਪਿਤਾ ਭਗਤ ਸਿੰਘ ਦੇ ਗ੍ਰਹਿ ਵਿਖੇ ਹੋਇਆ। ਦੇਸ਼ ਦੀ ਵੰਡ ਤੋਂ ਬਾਅਦ ਉਹਨਾਂ ਦਾ ਪ੍ਰਵਾਰ ਕਰੀ ਵਾਲਾ ਪਿੰਡ ਤੇ ਫਿਰ ਕੁਛ ਦੇਰ ਬਾਅਦ ਸਿਰਸਾ ਸ਼ਹਿਰ ਆ ਗਿਆ। ਇਥੇ ਹੀ ਉਹਨਾਂ ਸਕੂਲੀ ਪੜ੍ਹਾਈ ਕੀਤੀ। 10-6-65 ਨੂੰ ਉਹਨਾਂ ਦਾ ਆਨੰਦ ਕਾਰਜ ਬੀਬੀ ਜਸਪਾਲ ਕੌਰ ਸਪੁਤਰੀ ਮਾਤਾ ਰਜਿੰਦਰ ਕੌਰ ਅਤੇ ਪਿਤਾ ਨਿਰੰਜਨ ਸਿੰਘ ਜਿਉਤੀ ਨਾਲ ਹੋਇਆ। ਉਹਨਾਂ ਨੇ ਵਿਦਿਆ ਪ੍ਰਾਪਤ ਕਰਨ ਲਈ ਸਖਤ ਮਿਹਨਤ ਕੀਤੀ ਅਤੇ ਐਮ.ਏ, ਐਮ.ਐਡ (M.A., MED.) ਤਕ ਵਿਦਿਆ ਹਾਸਲ ਕੀਤੀ । ਉਹਨਾਂ ਵੈਸ਼ ਸਕੂਲ ਭਿਵਾਨੀ (ਸਿਰਸਾ) 'ਚ ਅਧਿਆਪਕ ਵਜੋ ਨੌਕਰੀ ਸ਼ੁਰੂ ਕੀਤੀ। ਫਿਰ ਉਹ ਦਿਲੀ 'ਚ 1972 'ਚ ਪੰਜਾਬੀ ਅਧਿਆਪਕ ਲਗ ਗਏ ਅਤੇ ਤਰੱਕੀ ਕਰਦੇ ਹੋਏ ਉਹ State Council Education Research and Training (SCERT) 'ਚ ਲੇਕਚਰਾਰ ਦੀ ਉਪਾਧੀ ਤੇ ਨਿਯੁਕਤ ਹੋ ਗਏ। ਉਹਨਾਂ ਨੇ ਜਿਥੇ ਸੰਜੀਦਗੀ ਤੇ ਮਿਹਨਤ ਨਾਲ ਪੰਜਾਬੀ ਨੂੰ ਪੜ੍ਹਾਇਆ ਉਥੇ ਉਨ੍ਹਾਂ 18 ਸਾਲਾਂ ਦੇ ਸਮੇਂ 'ਚ ਸਕੂਲਾਂ 'ਚ ਪੰਜਾਬੀ ਪੜ੍ਹਾਉਣ ਲਈ 1500 ਅਧਿਆਪਕਾਂ ਦੀਆਂ ਸੇਵਾਵਾਂ ਲਈ ਸੰਘਰਸ਼ ਕਰਕੇ ਕਮਾਯਾਬੀ ਪ੍ਰਾਪਤ ਕੀਤੀ। ਉਹ ਪੰਜਾਬੀ ਭਾਸ਼ਾ ਅਧਿਆਪਕ ਐਸੋਸੀਏਸ਼ਨ ਦੇ ਕਈ ਵਾਰ ਜਨਰਲ ਸਕੱਤਰ ਤੇ ਪ੍ਰਧਾਨ ਬਣੇ। ਉਹ Govt. School Teacher Assoc ਨਾਲ ਵੀ ਜੁੜੇ ਅਤੇ ਅਧਿਆਪਕਾਂ ਦੀਆਂ ਮੰਗਾਂ ਮਨਵਾਣ ਲਈ ਹੜਤਾਲ 'ਚ ਹਿਸਾ ਲਿਆ। ਜਿਸ ਕਾਰਨ ਆਪ ਗ੍ਰਿਫਤਾਰ ਵੀ ਹੋਏ।

(ੳ) ਹੋਰ ਪ੍ਰਾਪਤੀਆਂ

1. ਪੰਜਾਬੀ ਸਭਿਆਚਾਰ ਬਾਰੇ ਨਾਟਕ ਖੇਡੇ

2. ਰਾਮਗੜ੍ਹੀਆ ਬੈਂਕ ਦੇ ਡਾਇਰੈਕਟਰ ਰਹੇ

3. ਸੇਵਾ ਮੁਕਤੀ ਤੋ ਬਾਅਦ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦਿਲੀ ਦੇ ਡਾਇਰੈਕਟਰ ਬਣੇ।

4. ਸਤਿਜੁਗ ਦੇ 1991 ਤੋਂ ਸਪੰਾਦਕ ਰਹੇ।

5. ਧਰਮ ਪ੍ਰਚਾਰ ਲਈ ਉਹਨਾਂ ਨੇ ਅਮ੍ਰੀਕਾ, ਯੂ.ਕੇ, ਆਇਰਲੈਂਡ, ਦਖਣੀ ਅਫਰੀਕਾ, ਕੀਨੀਆ, ਥਾਈਲੈਂਡ, ਸ੍ਰੀ ਲੰਕਾ, ਨੇਪਾਲ ਆਦਿ ਦੇਸ਼ਾਂ ਦਾ ਦੌਰਾ ਕੀਤਾ। ਉਹ ਬਹੁਤ ਹੀ ਉੱਚ-ਕੋਟੀ ਦੇ ਪ੍ਰਭਾਵਸ਼ਾਲੀ ਵਕਤਾ ਸਨ ਜੋ ਸੰਗਤ ਨੂੰ ਗੁਰਮਤਿ ਦਾ ਗਿਆਨ ਸੁਚੱਜੇ ਸ਼ਬਦਾਂ ਰਾਹੀ ਪਰਦਾਨ ਕਰਦੇ ਸਨ। ਉਹਨਾਂ ਦੇ ਬੋਲਾਂ 'ਚ ਸੰਗੀਤ-ਮਈ ਰਸ ਹੁੰਦਾ ਸੀ।

(ਅ) ਲਿਖਤਾਂ ਤੇ ਪੁਸਤਕਾਂ

1. ਉਹਨਾਂ ਨੂੰ ਮਹਿਕਮੇ ਵਲੋਂ Publication officer ਨਿਯੁਕਤ ਕੀਤਾ ਗਿਆ ਜਿਥੇ ਉਹਨਾਂ 80 ਤੋਂ ਵਧੀਕ ਲਿਖਤਾਂ ਲਿਖੀਆਂ,

2. ਸਕੂਲਾਂ ਲਈ ਪਾਠ ਪੁਸਤਕਾਂ ਤਿਆਰ ਕੀਤੀਆਂ।

3. ਅਧਿਆਪਕਾਂ ਤੇ ਪ੍ਰਿਸੀਪਲਾਂ ਲਈ ਸਿਖਲਾਈ ਦਾ ਪ੍ਰਬੰਧ ਕੀਤਾ।

4. ਕੀ ਪੜ੍ਹਾਈਏ, ਕਿਵੇਂ ਪੜ੍ਹਾਈਏ-ਪੁਸਤਕ ਲਿਖੀ।

5. CBSE- ਦਸਵੀ ਪੁਸਤਕ 'ਚ ਸਭਹਨ ਕੇ ਸਿਰਮੌਰ ਲੇਖ ਅਤੇ ਬਾਰ੍ਹਵੀਂ ਦੀ ਪੁਸਤਕ 'ਚ ਹੁਕਮਨਾਮਾ ਸਤਿਗੁਰੂ ਰਾਮ ਸਿੰਘ ਜੀ ਦਰਜ ਕਰਵਾਏ।

6. ਅਨਜਾਣ ਨੇ 40 ਦੇ ਕਰੀਬ ਪੁਸਤਕਾਂ ਲਿਖੀਆ ਜੋ ਜੀਵਨੀਆਂ, ਲੇਖ, ਵਿਆਕਰਨ, ਕਵਿਤਾ, ਨਾਵਲ, ਅਨੁਵਾਦਿ, ਪਾਠ-ਪੁਸਤਕ, ਨਾਮਧਾਰੀ ਇਤਿਹਾਸ ਆਦਿ ਵਿਸ਼ਿਆਂ ਤੇ ਲਿਖੀਆਂ ਗਈਆਂ ਹਨ।

(ੲ) ਸੰਤਾਨ

ਉਹਨੇ ਦੇ ਦੋ ਸਪੁਤਰ ਤੇ ਇਕ ਬੇਟੀ ਹੈ।

1 ਰਾਣਾ ਤੇਜਵੰਤ ਸਿੰਘ ਸੱਗੂ-ਸਿਵਲ ਇਨੀਜਨੀਅਰ ਲੁਧਿਆਣੇ , ਬੀਬੀ ਰਜਨੀਸ਼ ਕੌਰ ਦਿੱਲੀ 'ਚ ਅਤੇ ਅਜੀਤ ਸਿੰਘ ਇੰਗਲੈਂਡ 'ਚ ਹੈ। ਉਹਨਾਂ ਦੀ ਨੂੰਹ ਡਾ: ਰਜਵੰਤ ਕੌਰ ਵਰਿਆਮ ਰਸਾਲੇ ਦੇ ਸੰਚਾਲਕ ਸੁਰਗਵਾਸੀ ਸੰਤ ਜਗਦੀਸ਼ ਸਿੰਘ ਦੀ ਸਪੁਤਰੀ ਹੈ ਜੋ ਘਰ ਪਰਿਵਾਰ ਦੀ ਸ਼ਕਤੀ ਹੈ ਅਤੇ ਅਜ ਕਲ ਵਰਿਆਮ

ਰਸਾਲੇ ਦੀ ਸੰਪਾਦਕ ਹੈ।

ਸੰਤ ਤਾਰਾ ਸਿੰਘ ਅਨਜਾਣ ਜ਼ਿੰਦਗੀ 'ਚ ਸੁਚਾਰੂ ਕੰਮ ਕਰਦੇ ਹੋਏ ਅਤੇ ਇਕ ਸੁਚੱਜਾ ਜੀਵਨ ਜੀਉਂਦੇ ਹੋਏ 6.3.2018 ਨੂੰ ਗੁਰਪੁਰੀ ਸਿਧਾਰ ਗਏ। ਉਹਨਾਂ ਦੇ ਸਮੁਚੇ ਜੀਵਨ ਤੇ ਪਰਵਾਰ ਦੀ ਸਮੁੱਚੀ ਚੰਗੀ ਸੋਚ ਤੋਂ ਇਹ ਸੰਦੇਸ਼ਾ ਮਿਲਦਾ ਹੈ ਕਿ ਜਿਸ ਘਰ 'ਚ ਪਿਤਾ-ਮਾਤਾ ਉੱਚੀ ਸੋਚ ਤੇ ਨੇਕ ਜੀਵਨ ਦੇ ਧਾਰਨੀ ਹਨ, ਉਸ ਪਰਵਾਰ 'ਚ ਹਮੇਸ਼ਾ ਖੁਸ਼ੀ, ਖੇੜਾ, ਆਨੰਦ ਤੇ ਉਤਮ ਬਣਨ ਦੀ ਤਾਂਘ ਰਹਿੰਦੀ ਹੈ। ਸੰਤ ਜੀ ਦਾ ਜੀਵਨ ਅਜ ਦੇ ਮਾਇਆ ਵਾਦੀ ਯੁਗ 'ਚ ਚਾਨਣ-ਮਿਨਾਰਾ ਹੈ।

(ਰਿਟ.) ਪ੍ਰਿੰਸੀਪਲ
ਗੁਰੂ ਨਾਨਕ ਦੇਵ ਇੰਜਿਨੀਅਰੰਗ ਕਾਲਜ
ਲੁਧਿਆਣਾ
ਮੋ. 98155-51542

## ਵਰਿਆਮ ਦੀ ਮਲਕੀਅਤ ਤੇ ਹੋਰ ਵੇਰਵੇ ਸਬੰਧੀ ਬਿਆਨ

| | | |
|---|---|---|
| ੧. | ਪ੍ਰਕਾਸ਼ਨ ਸਥਾਨ | ਜਲੰਧਰ |
| ੨. | ਪ੍ਰਕਾਸ਼ਨ ਕਾਲ | ਮਾਸਕ |
| ੩. | ਛਾਪਕ ਦਾ ਨਾਮ | ਰਜਵੰਤ ਕੌਰ |
| | ਨਾਗਰਿਕਤਾ | ਭਾਰਤੀ |
| ੪. | ਪ੍ਰਕਾਸ਼ਕ ਦਾ ਨਾਮ | ਰਜਵੰਤ ਕੌਰ |
| | ਨਾਗਰਿਕਤਾ | ਭਾਰਤੀ |
| ੫. | ਸੰਪਾਦਕ ਦਾ ਨਾਮ | ਰਜਵੰਤ ਕੌਰ |
| | ਨਾਗਰਿਕਤਾ | ਭਾਰਤੀ |
| ੬. | ਉਹਨਾਂ ਵਿਅਕਤੀਆਂ ਦੇ ਨਾਮ ਤੇ ਪਤੇ ਜੋ ਸਮਾਚਾਰ ਪੱਤਰ ਦੇ ਮਾਲਕ ਹੋਣ ਅਤੇ ਸਾਰੀ ਪੂੰਜੀ ਦੇ ਇਕ ਪ੍ਰਤੀਸ਼ਤ ਤੋਂ ਵੱਧ ਦੇ ਭਾਈਵਾਲ ਜਾਂ ਹਿੱਸੇਦਾਰ ਹੋਣ | ਰਜਵੰਤ ਕੌਰ |

ਮੈਂ ਰਜਵੰਤ ਕੌਰ ਐਲਾਨ ਕਰਦੀ ਹਾਂ ਕਿ ਮੇਰੀ ਵੱਧ ਤੋਂ ਵੱਧ ਜਾਣਕਾਰੀ ਅਤੇ ਵਿਸ਼ਵਾਸ ਅਨੁਸਾਰ ਉੱਪਰ ਦਿੱਤੇ ਗਏ ਵੇਰਵੇ ਸੱਚ ਹਨ।

ਸਹੀ

ਮਿਤੀ ੨੮-੨-੨੦੧੮ ਰਜਵੰਤ ਕੌਰ

(ਪ੍ਰਕਾਸ਼ਕ ਦੇ ਦਸਤਖਤ)

## ਵਾਹ ! ਤਾਰਾ ਸਿੰਘ ਅਨਜਾਣ

ਨਾਮ ਤਾਰਾ ਸਿੰਘ ਅਨਜਾਣ ਤਖੱਲਸ ਜਿਸਦਾ
ਕੋਹਿਨੂਰ ਹੀਰਾ ਸੀ ਉਹ ਮਾਘਿਆਂ ਦੀ ਖਾਨ ਦਾ
ਹਰ ਵਿਸ਼ਾ ਸੰਖੇਪ ਵਿਸਥਾਰ ਨਾਲ ਹਰ ਪੱਖੋਂ
ਆਪਣਿਆਂ ਲੇਖਾਂ ਵਿਚ ਸਹਿਜੇ ਸੀ ਬਿਆਨਦਾ
ਕਲਮ ਦਾ ਧਨੀ ਵਿਦਵਾਨ ਜਣੀਂ ਖਣੀਂ
ਮਿਲਿਆ ਲਿਖਾਰੀ ਨਾ ਕੋਈ ਮੈਨੂੰ ਉਸਦੇ ਹਾਣਦਾ
ਏਨਾਂ ਨਿਰਮਾਨ ਲਟਬੌਰਾ ਗੁਰੂ ਚਰਨਾਂ ਦਾ,
ਸੀਗਾ ਅਨਜਾਣ ਮਾਲਕ ਮਿਠੜੀ ਜੁਬਾਨ ਦਾ
ਚਾਲੀ ਤੋਂ ਵਧ ਕਿਤਾਬਾਂ ਲਿਖ ਝੋਲੀ ਪਾਈਆਂ
ਬੋਲੀ ਪੰਜਾਬੀ ਮਾਂ ਨੂੰ ਰਹਿਆ ਸੀ ਉੱਥਾਨਦਾ
ਪੜ੍ਹਨਾਂ ਤੇ ਲਿਖਣਾ ਸੀ ਉਸਦਾ ਅਨਮੋਲ ਕਿੱਤਾ
ਅੰਤਲੇ ਸਵਾਸਾਂ ਤੱਕ ਹਠ ਰਿਹਾ ਠਾਣਦਾ।
ਨਿਰਮਾਣ, ਵਿਦਵਾਨ ਅਨਜਾਣੇ ਜਿਹੇ ਲਿਖਾਰੀਆਂ ਨੂੰ
ਅੱਖਾਂ ਤੇ ਬਿਠਾਲ ਹਰ ਵਰਗ ਸਨਮਾਨ ਦਾ
ਐਸੇ ਨਿਸ਼ਕਾਮ ਸੇਵਾ ਪੰਥੀ ਹੀ ਪੁਜਾਰੀਆਂ ਦੇ
ਨਾਲ ਹੁੰਦਾ ਸਦਾ ਸਿਰ ਉੱਚਾ ਹੀ ਜਹਾਨ ਦਾ।
ਸਤਿਜੁਗ ਪਰਚੇ ਤੇ ਸਤਿਜੁਗ ਅੰਕਾਂ ਨੂੰ ਫੋਲੋ
ਵਿਚੋਂ ਚਮਕੇਗਾ ਚਿਹਰਾ ਅਨਜਾਣ ਦਾ
ਸਾਹਿਤਕ, ਸਮਾਜਿਕ ਤੇ ਰਾਜਨੀਤਿਕ ਹਰ ਪੱਖੋਂ
ਲਿਖ ਲਿਖ ਵੰਡਿਆ ਖਜ਼ਾਨਾ ਸੀ ਗਿਆਨ ਦਾ
ਲਿਖਣ, ਪੜ੍ਹਨ ਦਾ ਜਨੂੰਨ ਰਿਹਾ ਅੰਤ ਤਕ,
ਮੰਗਿਆ ਨ ਮੁੱਲ ਕਦੀ ਪਾਏ ਯੋਗਦਾਨ ਦਾ
ਪੂਰਨ ਸੰਤ ਅਤੇ ਮਾਣ ਵਡਿਆਈ ਰਹਿਤ
ਐਸੇ ਗੁਰ ਸਿੱਖ ਨੂੰ ਰਹੂ ਸਾਰਾ ਜੱਗ ਜਾਣਦਾ
ਸਾਹਿਤ ਰਤਨ ਨਾਲ ਹਾਜ਼ਰਾ ਹਜ਼ੂਰ ਜੀ ਨੇ
ਕਰ ਸਨਮਾਨਿਤ ਉਸਦਾ ਯੋਗ ਮੁੱਲ ਪਾਇਆ ਏ
ਅੰਤਿਮ ਸ਼ਰਧਾਂਜਲੀ 'ਚ ਗੁਰੂ ਜੀ ਨੇ ਸੇਵਕ ਨੂੰ
ਮਾਨ ਸਨਮਾਨ ਦੇ ਕੇ ਹੋਰ ਚਮਕਾਇਆ ਏ'
ਸ਼ੱਕ ਨਹੀਂ ਉਹ ਗਿਆ ਗੁਰਧਾਮ ਬੈਕੁੰਠ ਸਿੱਧਾ
ਏਥੇ ਵੀ ਸੀ ਗੁਰਾਂ ਕੋਲੋਂ ਮਾਣ ਸਦਾ ਪਾਇਆ ਏ
"ਪ੍ਰਵਾਨਾ" ਉਸਦੀ ਕਰਨੀ ਨੂੰ ਸਿਜਦਾ ਹਜ਼ਾਰ ਕਰੇ
ਜੀਵਨ ਬੇਦਾਗ ਜਿਨ੍ਹੇ ਸਫਲ ਬਿਤਾਇਆ ਏ

-ਹਰਭਜਨ ਸਿੰਘ ਪਰਵਾਨਾ-
94630-55940

# ਪ੍ਰਸਿੱਧ ਹਸਤੀਆਂ ਨਾਲ ਪ੍ਰੋ. ਤਾਰਾ ਸਿੰਘ ਅਨਜਾਣ



ਰਾਸ਼ਟਰਪਤੀ ਗਿਆਨੀ ਜੈਲ ਸਿੰਘ ਪ੍ਰੋ. ਤਾਰਾ ਸਿੰਘ ਅਨਜਾਣ ਦੀ ਪੁਸਤਕ 'ਸਭਹਨ ਕੇ ਸਿਰਮੌਰ' ਨਿਹਾਰਦੇ ਹੋਏ।



ਅਨਜਾਣ ਜੀ ਦੀ ਪੁਸਤਕ ਰਿਲੀਜ਼ ਸਮੇਂ ਗਿਆਨੀ ਜੈਲ ਸਿੰਘ ਸ. ਹਰਿਭਜਨ ਸਿੰਘ, ਸ੍ਰੀ. ਐਨ. ਆਰ ਗੋਇਲ ਅਤੇ ਜਗਦੀਸ਼ ਕੌਸ਼ਲ



ਸਾਬਕਾ ਸੂਚਨਾ ਅਤੇ ਪ੍ਰਸਾਰਨ ਮੰਤਰੀ ਲਾਲ ਕ੍ਰਿਸ਼ਨ ਅਡਵਾਨੀ ਦਾ ਸਵਾਗਤ ਕਰਦੇ ਅਨਜਾਣ ਜੀ ਅਤੇ ਸਾਥੀ




ਪ੍ਰੋ. ਤਾਰਾ ਸਿੰਘ ਅਨਜਾਣ ਕੇਂਦਰੀ ਮੰਤਰੀ ਸ. ਬੂਟਾ ਸਿੰਘ ਨਾਲ




ਪੰਜਾਬੀ ਭਾਸ਼ਾ ਸਭਿਆਚਰਕ ਸਮਾਗਮ ਤੇ ਪ੍ਰਧਾਨਗੀ ਮੰਡਲ ਵਿੱਚ ਬੈਠੇ ਪ੍ਰੋ. ਤਾਰਾ ਸਿੰਘ ਅਨਜਾਣ




ਪੰਜਾਬੀ ਕਵਿਤਾ ਪਾਠ ਮੁਕਾਬਲੇ ਸਮੇਂ ਆਪਣੇ ਵਿਚਾਰ ਪੇਸ਼ ਕਰਦੇ ਅਨਜਾਣ ਜੀ

# ਅਨਜਾਣ ਜੀ ਦੀਆਂ ਸਾਹਿਤਕ ਸਰਗਰਮੀਆਂ



ਪੰਜਾਬੀ ਸਾਹਿਤ ਸਭਾ ਦਿੱਲੀ ਵੱਲੋਂ ਸਨਮਾਨ ਪ੍ਰਾਪਤ ਕਰਦੇ ਅਨਜਾਣ ਜੀ। ਨਾਲ ਹਨ ਸ. ਕਰਤਾਰ ਸਿੰਘ ਦੁੱਗਲ ਅਤੇ ਰੇਣੁਕਾ ਸਿੰਘ



ਸਰਦਾਰਨੀ ਜਸਪਾਲ ਕੌਰ ਟਰੱਸਟ ਦੇ ਸਮਾਗਮ ਸਮੇਂ ਸ. ਜਗਦੀਸ਼ ਸਿੰਘ ਵਰਿਆਮ, ਸ. ਐਚ.ਐਸ. ਹੰਸਪਾਲ ਅਤੇ ਸ. ਸਾਧੂ ਸਿੰਘ ਕਿਸਾਨ ਨਾਲ ਅਨਜਾਣ ਜੀ।



ਸ. ਤੇਜਿੰਦਰ ਸਿੰਘ ਲੂਥਰਾ (ਡੀ.ਜੀ.ਪੀ. ਚੰਡੀਗੜ੍ਹ) ਦਾ ਅਭਿਵਾਦਨ ਕਰਦੇ ਹੋਏ ਅਨਜਾਣ ਜੀ।



ਸ. ਗੁਰਪ੍ਰੀਤ ਸਿੰਘ ਲਹਿਲ ਦਾ ਅਭਿਵਾਦਨ ਕਰਦੇ ਅਨਜਾਣ ਜੀ।



ਅਨਜਾਣ ਜੀ ਦੀ ਪੁਸਤਕ 'ਜਸਜੀਤ' ਰਿਲੀਜ਼ ਕਰਦੇ ਹੋਏ ਡਾ. ਸੁਖਦੇਵ ਸਿੰਘ ਸਿਰਸਾ, ਡਾ. ਚਿਤਕਾਰਾ, ਸ. ਤਰਲੋਚਨ ਸਿੰਘ (ਸਾਬਕਾ ਐਮ.ਪੀ.),ਸ. ਐਚ.ਐਸ. ਹੰਸਪਾਲ, ਸ. ਬਲਵਿੰਦਰ ਸਿੰਘ ਧਾਲੀਵਾਲ, ਗੁਰਭੇਜ ਸਿੰਘ ਗੋਰਾਇਆ ਅਤੇ ਤੇਜਵੰਤ ਸਿੰਘ ਸੱਗੂ



ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਸਾਬਕਾ ਵਾਈਸ ਚਾਂਸਲਰ ਸ. ਜਸਪਾਲ ਸਿੰਘ ਅਤੇ ਸਤਿੰਦਰ ਸਿੰਘ ਨੂਰ ਨਾਲ ਅਨਜਾਣ ਜੀ ਆਪਣਿਆਂ ਪੋਤਰਿਆਂ ਅਕਸਵੀਰ ਅਤੇ ਅੰਗਦ ਜੀ ਨਾਲ।

# ਅਨਜਾਣ ਜੀ ਦੀਆਂ ਸਾਹਿਤਕ ਸਰਗਰਮੀਆਂ




ਸ੍ਰੀ ਸਤਿਗੁਰੂ ਰਾਮ ਸਿੰਘ ਜਨਮ ਸ਼ਤਾਬਦੀ ਸੈਮੀਨਾਰ ਸਮੇਂ ਪਰਚਾ ਪੜ੍ਹਦੇ ਅਨਜਾਣ ਜੀ।



ਸਦਾਬਹਾਰ ਜੋੜੀ ਅਨਜਾਣ ਜੀ- ਵਰਿਆਮ ਜੀ



ਪੋਤਰੇ ਅਕਸਵੀਰ ਅਤੇ ਅੰਗਦ ਜੀ ਨੂੰ ਆਪਣੀਆਂ ਪੁਸਤਕਾਂ ਦੁਆਰਾ ਮਾਂ ਬੋਲੀ ਦੀ ਸੇਵਾ ਕਰਨ ਲਈ ਪ੍ਰੇਰਦੇ ਹੋਏ।



ਸੈਮੀਨਾਰ ਦੌਰਾਨ ਡਾ. ਵਰਿਆਮ ਸਿੰਘ ਸੰਧੂ, ਸ੍ਰੀਮਤੀ ਰਜਵੰਤ ਕੌਰ, ਡਾ. ਰਜਵੰਤ ਕੌਰ ਅਤੇ ਅਕਸਵੀਰ ਨਾਲ ਅਨਜਾਣ ਜੀ



ਅਨਜਾਣ ਜੀ ਆਪਣੇ ਭਰਾਤਾ ਬਲਕਾਰ ਸਿੰਘ, ਸਪੁੱਤਰ ਤੇਜਵੰਤ ਸਿੰਘ, ਅਜੀਤ ਸਿੰਘ ਅਤੇ ਦਾਮਾਦ ਜਤਿੰਦਰਪਾਲ ਸਿੰਘ ਨਾਲ।



ਆਪਣੇ ਭੈਣ ਭਣਵਈਏ ਮਹਿੰਦਰ ਕੌਰ, ਗੁਰਚਰਨ ਸਿੰਘ ਅਤੇ ਭਰਾਤਾ, ਬਲਕਾਰ ਸਿੰਘ ਨਾਲ ਅਨਜਾਣ ਜੀ।



ਅਨਜਾਣ ਜੀ ਆਪਣੇ ਕਰੀਵਾਲਾ ਪਰਵਾਰ ਨਾਲ।

# ਪ੍ਰੋ. ਤਾਰਾ ਸਿੰਘ ਅਨਜਾਣ ਦੀਆਂ ਸਮੁਦਰੋਂ ਪਾਰ ਪ੍ਰਾਪਤੀਆਂ/ਸਰਗਰਮੀਆਂ



ਆਇਰਲੈਂਡ ਵਿਖੇ ਬੱਚਿਆਂ ਨੂੰ ਪੰਜਾਬੀ ਪੜ੍ਹਾਉਂਦੇ ਹੋਏ।



ਰੇਡਿਓ ਵਾਰਤਾ ਸਮੇਂ ਪ੍ਰੋ. ਤਾਰਾ ਸਿੰਘ ਅਨਜਾਣ।



ਇੰਟਰਫੇਥ ਵੁਲਵਰਹੈਮਪਟਨ ਵਿਖੇ ਸਮਾਗਮ ਸਮੇਂ।



ਯੂ.ਕੇ. ਵਿਖੇ ਆਪਣੀ ਪੁਸਤਕ ਭੇਂਟ ਕਰਦੇ ਹੋਏ।



ਸਵ. ਸਰ ਮੋਤਾ ਸਿੰਘ ਨਾਲ।



ਰਾਮਗੜ੍ਹੀਆ ਕੌਂਸਲ ਯੂ.ਕੇ. ਵਿਖੇ ਇੱਕ ਸਮਾਗਮ ਦੌਰਾਨ ਵਿਸ਼ੇਸ਼ ਸਨਮਾਨ



ਇੰਟਰਫੇਥ ਗਰੁੱਪ ਆਇਰਲੈਂਡ ਦੇ ਮੈਂਬਰਾਂ ਨਾਲ।

## ਅਨਜਾਣ ਜੀ ਦੀ ਮਸਰੂਫੀਅਤ



ਅੰਮ੍ਰਿਤ ਵੇਲੇ ਪਾਠ ਕਰਦੇ ਹੋਏ।



'ਪਰੂਫ ਰੀਡੀਂਗ ਕਰਦੇ ਹੋਏ।



ਅਖਬਾਰ ਪੜ੍ਹਦੇ ਹੋਏ।



ਟਮਾਟਰਾਂ ਦੀ ਫਸਲ ਵੇਖਦੇ ਸ. ਜਸਬੀਰ ਸਿੰਘ ਨਾਲ।



ਡਾਇਰੀ ਲਿਖਦੇ ਹੋਏ।



ਆਪਣੇ ਪੁਰਾਣੇ ਮਿਤਰ ਸ੍ਰੀ ਐਨ.ਆਰ. ਗੋਇਲ ਨਾਲ ਆਖਿਰੀ ਮਿਲਣੀ।

# ਅਨਜਾਣ ਜੀ ਦਾ ਘਰ ਪਰਿਵਾਰ



ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦਾ ਆਪਣੇ ਗ੍ਰਹਿ ਵਿਖੇ ਸਵਾਗਤ ਕਰਦੇ ਅਨਜਾਣ ਜੀ।
ਨਾਲ ਹਨ ਮਾਤਾ ਗੁਰਸ਼ਰਨ ਕੌਰ, ਸ. ਤਰਲੋਚਨ ਸਿੰਘ ਮਠਾਰੂ ਅਤੇ ਸੇਵਕ ਆਸਾ ਸਿੰਘ।



ਯੂ.ਕੇ. ਵਿੱਚ ਆਪਣੇ ਗ੍ਰਹਿ ਵਿਖੇ ਸ੍ਰੀ ਸਤਿਗੁਰੂ ਜੀ ਨੂੰ
ਪਰਿਵਾਰ ਸਮੇਤ ਨਤਮਤਕ ਹੁੰਦੇ ਹੋਏ।



ਆਪਣੀ ਜੀਵਨ ਸਾਥਣ ਸਰਦਾਰਨੀ. ਜਸਪਾਲ ਕੌਰ ਨਾਲ



ਅਨਜਾਣ ਜੀ ਆਪਣੇ ਪਰਿਵਾਰ ਨਾਲ

# ਯਾਦ ਸਭਾ
# ਪ੍ਰੋ. ਤਾਰਾ ਸਿੰਘ ਅਨਜਾਣ
# ਨਵੀਂ ਦਿੱਲੀ
## 29 ਮਾਰਚ 2018




ਪ੍ਰੋ. ਤਾਰਾ ਸਿੰਘ ਅਨਜਾਣ ਜੀ ਦੀ ਪੁਸਤਕ
'ਤੇ ਕੰਮੜੇ ਵਿਸਾਰਿ' ਰਿਲੀਜ਼ ਕਰਦੇ ਹੋਏ ਪਤਵੰਤੇ ਸੱਜਣ



ਯਾਦ ਸਭਾ ਵਿੱਚ ਹਾਜ਼ਰ ਵਿਦਵਾਨ ਸੱਜਣ







ਅਨਜਾਣ ਜੀ ਨੂੰ ਯਾਦ ਕਰਦੇ ਉਹਨਾਂ ਦੇ ਮਿੱਤਰ ਪਿਆਰੇ ਅਤੇ ਸਹਿਕਰਮੀ

# ਪ੍ਰੋ. ਤਾਰਾ ਸਿੰਘ ਅਨਜਾਣ ਜੀ ਦੇ ਵਿਸ਼ੇਸ਼ ਸਨਮਾਨ


ਨਾਮਧਾਰੀ ਵਿਸ਼ਵ ਵਿਦਿਅਕ ਜਥੇ ਵੱਲੋਂ ਸਨਮਾਨ ਪੁਰਸਕਾਰ


ਮਿਲੀਐਨੀਅਮ ਵਰਲਡ ਪੀਸ ਅਵਾਰਡ


ਇੰਟਰਫੇਥ ਗਰੁੱਪ ਵੁਲਵਰਹੈਂਪਟਨ ਵੱਲੋਂ ਸਨਮਾਨ


ਸੰਪੂਰਨਾ ਨੰਦ ਵਿਸ਼ਵ ਵਿਦਿਆਲਾ ਵਾਰਾਨਸੀ ਵੱਲੋਂ ਯਾਦਗਾਰੀ ਪੁਰਸਕਾਰ


ਸੰਪੂਰਨਾ ਨੰਦ ਸੰਸਕ੍ਰਿਤ ਵਿਸ਼ਵ ਵਿਦਿਆਲਾ ਵਾਰਾਨਸੀ ਵੱਲੋਂ ਯਾਦ ਚਿੰਨ 2010



ਐਮਬੈਸਡਰ ਫਾਰ ਪੀਸ ਸਨਮਾਨ


ਭਾਈ ਲਹਿਣਾ ਸਿੰਘ ਪੁਰਸਕਾਰ


ਸਲੋਹ ਯੂ.ਕੇ. ਵਿਖੇ ਮਿਲਿਆ ਸਨਮਾਨ


ਮਾਣ ਪੱਤਰ


ਰਾਮਗੜ੍ਹੀਆ ਅਵਾਰਡ


ਪੰਜਾਬੀ ਸਾਹਿਤ ਸਭਾ ਦਿੱਲੀ ਵੱਲੋਂ ਸਨਮਾਨ



ਪੰਜਾਬੀ ਪ੍ਰਚਾਰਨੀ ਸਭਾ ਵੱਲੋਂ ਮਾਣ-ਪੱਤਰ 2014



ਪੰਜਾਬੀ ਪ੍ਰਚਾਰਨੀ ਸਭਾ ਵੱਲੋਂ ਮਾਣ-ਪੱਤਰ


ਸਾਹਿਤ ਰਤਨ ਸਨਮਾਨ

# ਯਾਦ ਬਣੀ ਇਤਿਹਾਸ

-ਦੇਵਿੰਦਰ ਸਿੰਘ ਗਿਲ (ਜੀਆ ਨੱਥਾ)

ਸਮਾਂ ਬੜਾ ਬਲਵਾਨ ਹੈ ਕਿਸੇ ਦਾ ਲਿਹਾਜ਼ ਨਹੀ ਕਰਦਾ। ਇਕ ਵਾਰ ਸਮਾਂ ਲੰਘ ਜਾਵੇ, ਉਹ ਮੁੜ ਵਾਪਸ ਨਹੀ ਆਉਂਦਾ, ਪਰੰਤੂ ਜੋ ਇਨਸਾਨ ਸਮੇਂ ਦੀ ਕਦਰ ਕਰਦਾ ਹੈ ਅਤੇ ਸਮੇਂ ਦੀ ਠੀਕ ਵਰਤੋਂ ਕਰਦਾ ਹੈ ਸਮੇਂ ਪ੍ਰਤੀ ਆਲਸ ਤੇ ਲਾਪਰਵਾਹੀ ਨਹੀ ਕਰਦਾ, ਸਮਾਂ ਉਸਦਾ ਹਾਣੀ ਬਣ ਜਾਂਦਾ ਹੈ, ਉਸ ਇਨਸਾਨ ਦਾ ਗੁਲਾਮ ਬਣ ਜਾਂਦਾ ਹੈ। ਸੰਤ ਤਾਰਾ ਸਿੰਘ ਅਨਜਾਣ ਜੀ ਨੇ ਸਮੇਂ ਪ੍ਰਤੀ ਆਲਸ ਨਹੀ ਵਿਖਾਈ, ਸਮੇਂ ਦੀ ਯੋਗ ਵਰਤੋਂ ਕੀਤੀ, ਇਹੋ ਕਾਰਨ ਸੀ ਕਿ ਉਹ ਜ਼ਿੰਦਗੀ ਦੇ ਹਰ ਖੇਤਰ ਵਿਚ ਹਮੇਸ਼ਾ ਕਾਮਯਾਬ ਰਹੇ। ਉਹਨਾਂ ਨੇ ਵਾਰਤਿਕ ਦੇ ਹਰ ਖੇਤਰ ਵਿਚ ਕਲਮ ਅਜ਼ਮਾਈ ਕੀਤੀ ਸੀ। ਉਹਨਾਂ ਆਪਣੀਆਂ ਲਿਖਤਾਂ ਦੀ ਸੰਪਾਦਨਾਂ ਕੀਤੀ, ਭੂਲੇ ਵਿਸਰੇ ਕਵੀਆਂ ਦੇ ਬਾਰਾਂ ਮਾਹਾਂ ਦੀ ਸੰਪਾਦਕੀ ਕੀਤੀ। ਉਹਨਾਂ ਨੇ ਆਪਣੀਆਂ ਮੌਲਿਕ ਰਚਨਾਵਾਂ ਵਖ ਵਖ ਰਿਸਾਲਿਆਂ ਵਿਚ ਸਮੇਂ ਸਮੇਂ ਪ੍ਰਕਾਸ਼ਤ ਕਰਵਾਈਆਂ, ਫਿਰ ਉਹਨਾਂ ਨੂੰ ਪੁਸਤਕਾਂ ਵਿਚ ਸਮੋਅ ਲਿਆ। ਉਹ ਸੁਘੜ ਕਵੀ ਵੀ ਸਨ ਪਰੰਤੂ ਉਹਨਾਂ ਨੇ ਜ਼ਿਆਦਾਤਰ ਵਾਰਤਿਕ ਵਿਚ ਲਿਖਿਆ ਹੈ। ਇਸ ਲੇਖ ਵਿਚ ਮੈਂ ਸੰਖੇਪ ਰੂਪ ਵਿਚ ਉਹਨਾਂ ਵਲੋਂ ਸਤਿਜੁਗ ਅਖ਼ਬਾਰ ਦਾ ਸੰਪਾਦਨਾ ਕਾਰਜ ਦੇ ਭਾਰ ਦੀ ਸੰਭਾਲ ਅਤੇ ਉਹਨਾਂ ਨਾਲ ਬਿਤਾਏ ਪਲ ਅਤੇ ਉਹਨਾਂ ਨੂੰ ਦਿਤੇ ਆਪਣੇ ਸਹਿਯੋਗ ਤੇ ਉਹਨਾਂ ਵਲੋਂ ਦਿਤੀ ਸੇਧ ਦਾ ਜ਼ਿਕਰ ਕਰਾਂਗਾਂ।

**1992 ਈ ਸਦੀ ਵਿਚ ਸਤਿਜੁਗ ਅਖਬਾਰ ਦਾ ਸੰਪਾਦਨਾ ਕਾਰਜ ਸੰਭਾਲਣਾ**-ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਪੰਥਕ ਅਖਬਾਰ 'ਸਤਿਜੁਗ' (ਜੋ ਕਿ ਲਗਭਗ 1947 ਤੋਂ ਸ੍ਰੀ ਜੀਵਨ ਨਗਰ ਤੋ ਪ੍ਰਕਾਸ਼ਿਤ ਹੋ ਰਿਹਾ ਸੀ) ਨੂੰ ਆਪਣੀ ਅਪਾਰ ਕ੍ਰਿਪਾ ਸਦਕਾ ਸੰਨ 1992 ਈ. ਵਿਚ ਨਮਧਾਰੀ ਧਰਮਸ਼ਾਲਾ ਰਮੇਸ਼ ਨਗਰ ਦਿੱਲੀ ਵਿਖੇ ਸਥਾਪਿਤ ਕੀਤਾਂ ਡਾ. ਅਮਰ ਭਾਰਤੀ ਜੀ ਦੀ ਸੰਪਾਦਕੀ ਹੇਠ 3 ਦਸੰਬਰ 1992 ਸਤਿਜੁਗ ਦਾ ਪਹਿਲਾ ਵਧੀਆ ਆਰਟ ਪੇਪਰ ਤੇ ਅੰਕ ਪ੍ਰਕਾਸ਼ਤ ਹੋਇਆ ਸੀ ਜਿਸਦੀ ਦਿੱਖ ਅਤੇ ਮੈਟਰ ਨੇ ਸਭ ਦਾ ਮਨ ਮੋਹ ਲਿਆ ਸੀ। ਉਸ ਅੰਕ ਵਿਚ ਸੰਤ ਤਾਰਾ ਸਿੰਘ ਅਨਜਾਣ ਜੀ ਦੀ ਕਹਾਣੀ "ਪੁਰਾਣੀ ਰਜਾਈ-ਨਵੀ ਰਜਾਈ" ਪ੍ਰਕਾਸ਼ਤ ਹੋਈ ਸੀ।

ਭਾਰਤੀ ਜੀ ਨੇ ਸਤਿਜੁਗ ਦੇ ਚਾਰ ਪੰਜ ਅੰਕਾਂ ਦੀ ਸੰਪਾਦਕੀ ਕੀਤੀ ਤੇ 1993 ਈਸਵੀ ਵਿਚ ਸਤਿਗੁਰੂ ਜੀ ਦੇ ਚਰਨਾਂ ਵਿਚ ਸੀਸ ਝੁਕਾ ਕੇ ਉਹਨਾਂ ਦਾ ਓਟ ਆਸਰਾ ਲੈ ਕੇ ਅਨਜਾਣ ਜੀ ਸੰਪਾਦਕ ਦੀ ਕੁਰਸੀ ਬੈਠ ਗਏ ਅਤੇ ਨਿਰੰਤਰ 2018 ਈਸਵੀ ਤਕ 25 ਸਾਲ ਸੰਪਾਦਕ ਵਜੋਂ ਘਾਲ ਕਮਾਈ ਕੀਤੀ ਅਤੇ ਸਾਹਿਤ ਜਗਤ ਵਿਚ ਛਾ ਗਏ। ਇਸ ਤੋ ਪਹਿਲਾਂ ਮਹੰਤ ਆਤਮਾ ਸਿੰਘ ਸਨਖਤਰਾ ਨੇ 20 ਸਾਲ ਸਤਿਜੁਗ ਦੀ ਸੰਪਾਦਕੀ ਕੀਤੀ ਸੀ। ਸਾਡੇ ਮਿੱਤਰ ਪਿਆਰੇ ਨੇ 26 ਸਾਲ ਸੰਪਾਦਕ ਹੋਣ ਦੀ ਸੇਵਾ ਕੀਤੀ। ਮੈਂ 2013 ਵਿਚ ਅਨਜਾਣ ਜੀ ਨੂੰ ਉਸ ਅਦੁਤੀ 20 ਸਾਲ ਦੀ ਸੇਵਾ ਦੇਣ ਤੇ ਵਧਾਈਆਂ ਦਿਤੀਆਂ ਸਨ ਤਾਂ ਉਹਨਾਂ ਨੇ ਖੁਸ਼ ਹੋ ਕੇ ਮੁਸਕਰਾਉਂਦਿਆਂ ਆਖਿਆ ਸੀ ਕਿ ਇਹ ਸਭ ਸਤਿਗੁਰੂ ਜੀ ਦੀ ਕਿਰਪਾ ਨਾਲ ਹੋਇਆ ਹੈ।

**ਸਤਿਜੁਗ ਅਖਬਾਰਾਂ ਦੇ ਸੰਪਾਦਕੀ ਕਾਰਜਾਂ ਵਿਚ ਮੇਰਾ ਯੋਗਦਾਨ:-**

ਸਤਿਜੁਗ ਅਖਬਾਰ ਦੇ ਸਮੇਂ ਸਮੇਂ ਸਿਰ ਪ੍ਰਕਾਸ਼ਤ ਹੁੰਦੇ ਵਿਸ਼ੇਸ਼ ਅੰਕਾਂ ਦੀ ਪ੍ਰਕਾਸ਼ਨਾ ਸਮੇਂ ਇਕ ਤੋਂ ਵਧ ਵਾਰ ਸੰਪਾਦਕੀ ਕਾਰਜਾਂ ਵਿਚ ਹੱਥ ਵਟਾਉਣ ਲਈ ਮੈਂ ਸਤਿਜੁਗ ਅਖਬਾਰ ਦੇ ਦਫ਼ਤਰ ਵਿਚ ਜਾਂਦਾ ਰਿਹਾ ਹਾਂ। 1986 ਈਸਵੀ ਵਿਚ ਮੈਂ ਮਹੰਤ ਆਤਮਾ ਸਿੰਘ ਸਨਖਤਰਾ ਰਾਹੀਂ ਨਾਮਧਾਰੀ ਪੰਥ ਨਾਲ ਜੁੜਿਆ ਸਾਂ। ਉਂਝ ਮੈਂ ਨਿਯਮਤ ਤੌਰ ਤੇ 1975 ਈਸਵੀ ਵਿਚ ਅਖਬਾਰਾਂ ਤੇ ਰਿਸਾਲਿਆਂ ਲਈ ਲਿਖਣਾਂ ਸ਼ੁਰੂ ਕਰ ਦਿਤਾ ਸੀ। ਮਹਾਰਾਜ ਜੀ ਦੇਸ਼ ਬਿਦੇਸ਼ ਅਤੇ ਸਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮਾਸਿਕ ਰਿਸਾਲਿਆਂ ਵਿਚ ਮੇਰੇ ਪ੍ਰਕਾਸ਼ਤ ਹੁੰਦੇ ਲੇਖ ਪੜ੍ਹਿਆ ਕਰਦੇ ਸਨ। ਸੋ ਉਹਨਾਂ ਨੇ ਮੈਨੂੰ ਉਸ ਸਾਲ ਦੇ "ਬਸੰਤ ਅੰਕ" ਦੇ ਪ੍ਰਕਾਸ਼ਨਾਂ ਵਿਚ ਹੱਥ ਵਟਾਉਣ ਲਈ ਸਨਖਤਰਾ ਜੀ ਨੂੰ ਸਹਿਯੋਗ ਦੇਣ ਲਈ ਬੁਲਾ ਲਿਆ ਸੀ। ਉਥੇ ਹੀ ਪਹਿਲੀ ਵਾਰ ਮੈਨੂੰ ਪ੍ਰਸਿਧ ਵਿਦਵਾਨ ਅਨਜਾਣ ਜੀ ਦੇ ਦਰਸ਼ਨ ਹੋਏ ਸਨ ਜੋ ਸਤਿਜੁਗ ਅਖਬਾਰ ਦੇ ਦਫ਼ਤਰ ਆਏ ਸਨ।

ਦੂਜੀ ਵਾਰ 1999 ਈਸਵੀ ਵਿਚ ਸਤਿਜੁਗ ਅਖਬਾਰ ਦੇ ਵਿਸਾਖੀ ਸੰਤ ਖਾਲਸਾ ਅੰਕ ਪ੍ਰਕਾਸ਼ਤ ਕਰਨ ਵਿਚ ਹਥ ਵਟਾਉਣ ਲਈ ਹੰਸਪਾਲ ਜੀ ਨੇ ਮੈਨੂੰ ਦਿਲੀ ਬੁਲਾਇਆ ਸੀ। ਮੈਂ ਲਗਭਗ ਡੇਢ ਮਹੀਨਾ ਦਿਲੀ ਰਿਹਾ ਸੀ ਅਤੇ ਅਨਜਾਣ ਜੀ ਨਾਲ ਮਿਲ ਬੈਠਣ ਦਾ ਅਵਸਰ ਮਿਲਿਆ। ਛੋਟੇ ਲੇਖ ਲਿਖਣ ਦੀ ਜਾਚ ਅਤੇ ਫਿਰ ਜਿਥੇ ਚਾਹੋ ਉਥੇ ਲੇਖ ਨੂੰ ਬਿਸਰਾਮ ਦੇਣ ਦੀ

ਜਾਚ ਅਤੇ ਕਲਾ ਮੈਂ ਅਨਜਾਣ ਜੀ ਕੋਲੋ ਸਿਖੀ ਸੀ।

2001 ਈਸਵੀ ਵਿਚ ਸਤਿਜੁਗ ਦੇ ਪ੍ਰਬੰਧਕਾਂ ਨੇ "ਸਤਿਜੁਗ ਦੇ 80 ਸਾਲ ਅੰਕ" ਪ੍ਰਕਾਸ਼ਤ ਕਰਨ ਦਾ ਫੈਸਲਾ ਕੀਤਾ ਸੀ। ਡਾ. ਅਮਰ ਭਾਰਤੀ ਜੀ ਦੇ ਅਨੁਸਾਰ ਇਹ ਅੰਕ ਪ੍ਰਕਾਸ਼ਤ ਕਰਨ ਦਾ ਫੈਸਲਾ ਤਾਂ ਲੈ ਲਿਆ ਸੀ ਪਰੰਤੂ ਸਤਿਜੁਗ ਅਖਬਾਰ ਵਾਲਿਆਂ ਕੋਲ ਨਾਂ ਤਾਂ ਪੁਰਾਣੇ ਕੋਈ ਅੰਕ ਹੀ ਸਨ ਅਤੇ ਨਾਂ ਹੀ ਕਿਧਰੇ ਪ੍ਰਾਪਤ ਹੋਣ ਦੀ ਕੋਈ ਉਮੀਦ ਹੀ ਸੀ। ਅਮਰ ਭਾਰਤੀ ਜੀ ਨੇ ਇਹ ਕੰਮ ਕਰਨ ਲਈ ਮੇਰਾ ਨਾਮ ਸੁਝਾਇਆ ਸੀ। ਇਕ ਵਾਰ ਫਿਰ ਮੇਰਾ ਕਦੇ ਦਿਲੀ ਅਤੇ ਕਦੇ ਪੰਜਾਬ ਆਉਣ ਜਾਣਾ ਸ਼ੁਰੂ ਹੋ ਗਿਆ ਸੀ। ਅਨਜਾਣ ਜੀ ਨੇ ਸੁਝਾਅ ਦਿਤਾ ਸੀ ਕਿ ਜੇਕਰ 1920 ਈਸਵੀ ਦੇ ਵਰਨਾਂ ਦੇ ਹੋਲੇ ਤੇ ਪ੍ਰਕਾਸ਼ਤ ਹੋਇਆ ਸਤਿਜੁਗ ਦਾ ਪਹਿਲਾ ਅੰਕ ਮਿਲ ਜਾਵੇ ਅਤੇ ਦੂਜਾ, ਸਤਿਜੁਗ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਵਤਾਰ ਧਾਰਨ ਦੀ ਖਬਰ ਪ੍ਰਕਾਸ਼ਤ ਹੋਈ ਸੀ ਮਿਲ ਜਾਵੇ ਤਾਂ ਸਾਡੀ ਬਹੁਤ ਵਡੀ ਪ੍ਰਾਪਤੀ ਹੋਵੇਗੀ।

ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਕਿਰਪਾ ਹੋਈ ਮੈਨੂੰ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੀ ਲਾਇਬਰੇਰੀ ਵਿਚੋਂ ਵਰਨਾਂ ਦੇ ਹੋਲੇ ਤੇ ਪ੍ਰਕਾਸ਼ਤ ਹੋਇਆ ਸਤਿਜੁਗ ਅਖਬਾਰ ਦਾ ਪਹਿਲਾ ਅੰਕ ਮਿਲ ਗਿਆ ਸੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਵਤਾਰ ਧਾਰਨ ਵਾਲੀ ਖਬਰ ਵਾਲਾ ਅੰਕ ਮੈਨੂੰ ਖਾਲਸਾ ਕਾਲਜ ਅੰਮ੍ਰਿਤਸਰ ਦੇ ਸਿਖ ਹਿਸਟਰੀ ਰੀਸਰਚ ਡਿਪਾਰਟਮੈਂਟ ਦੀ ਲਾਇਬਰੇਰੀ ਵਿਚੋਂ ਮਿਲ ਗਿਆ ਸੀ। ਅਨਜਾਣ ਜੀ ਨੇ ਸੁਝਾਅ ਦਿਤਾ ਸੀ ਕਿ 80 ਸਾਲ ਦੀਆਂ ਪੰਥਕ ਖਬਰਾਂ ਦਾ ਕਾਲਮ ਤਿਆਰ ਕੀਤਾ ਜਾਵੇ ਅਤੇ ਇਸ ਦੀ ਜ਼ੁੰਮੇਵਾਰੀ ਤੇਰੇ ਤੇ ਹੈ। ਮੈਂ ਖਾਲਸਾ ਕਾਲਜ ਅੰਮ੍ਰਿਤਸਰ ਦੀ ਲਾਇਬਰੇਰੀ ਗਿਆ ਅਤੇ ਹੋਰ ਘੁੰਮ ਫਿਰਕੇ 80 ਸਾਲ ਦੀ ਖਬਰਾਂ ਦਾ ਭਾਗ ਤਿਆਰ ਕਰਕੇ ਦਿਤਾ ਜੋ ਅਨਜਾਣ ਜੀ ਨੇ ਸੋਧ ਕਰਕੇ 80 ਸਾਲ ਵਿਸ਼ੇਸ਼ ਅੰਕ ਵਿਚ ਪ੍ਰਕਾਸ਼ਤ ਕਰ ਦਿਤਾ ਸੀ। ਇਸ ਪ੍ਰਕਾਰ ਸਾਡੀ ਦੋਹਾਂ ਦੀ ਮਿਹਨਤ ਰੰਗ ਲਿਆਈ ਅਤੇ ਅੰਕਾਂ ਪਾਠਕਾਂ ਦੇ ਹੱਥਾਂ ਵਿਚ ਆਇਆ ਸੀ।

ਅਗਲੇ ਸਾਲ ਫਿਰ ਇਕ ਵਾਰ 2001 ਵਿਚ ਹੰਸਪਾਲ ਜੀ ਦਾ ਫੋਨ ਆ ਗਿਆ ਕਿ ਤਿਆਰ ਹੋ ਜਾਵੋ, ਇਸ ਵਾਰ "ਇਤਿਹਾਸ ਸਮਗਰੀ ਅੰਕ" ਪ੍ਰਕਾਸ਼ਤ ਕਰਨਾ ਹੈ। ਮੈਂ ਫਿਰ ਲਗ ਭਗ ਇਕ-ਡੇਢ ਮਹੀਨਾ ਦਿਲੀ ਰਿਹਾ ਸਾਂ ਅਤੇ ਮੈਂ ਆਪਣੇ ਕੋਲੋਂ ਪੁਰਾਣੇ ਸਰੋਤ ਪੁਸਤਕਾਂ ਵਿਚ ਪੰਜਾਬੀ ਸੈਕਸ਼ਨ ਲਈ ਮੈਟਰ ਨੂੰ ਫੋਟੋ ਸਟੇਟ ਕਰਕੇ ਦਿਲੀ ਲੈ ਗਿਆ ਸਾਂ, ਉਸਦੇ ਅੰਗਰੇਜ਼ੀ ਸੈਕਸ਼ਨ ਲਈ ਮੈਟਰ ਜਸਵਿੰਦਰ ਸਿੰਘ ਹਿਸਟੋਰੀਅਨ ਨੇ ਇਕਠਾ ਕੀਤਾ ਸੀ। ਫਿਰ ਮੈਂ ਦਿਲੀ ਰਹਿ ਕੇ ਅਨਜਾਣ ਜੀ ਨਾਲ ਬੈਠ ਕੇ ਮੈਟਰ ਨੂੰ ਤਰਤੀਬ ਦਿਤੀ ਸੀ ਅਤੇ ਸਾਰੇ ਅੰਕ ਦੀ ਪਰੂਫ ਰੀਡਿੰਗ ਵਿਚ ਹੱਥ ਵਟਾਇਆ ਸੀ।

ਇਸ ਪ੍ਰਕਾਰ ਮੈਂ 2007 ਵਿਚ ਕੂਕਾ ਅੰਦੋਲਨ ਦੇ 150 ਸਾਲ ਅੰਕ ਲਈ ਵੀ ਮੈਂ ਦਿਲੀ ਜਾ ਕੇ ਅੰਕ ਦੀ ਪ੍ਰਕਾਸ਼ਨਾਂ ਵਿਚ ਆਪਣਾ ਹਿੱਸਾ ਪਾਇਆ ਸੀ ਅਤੇ ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ ਸਨ। ਉਸ ਤੋਂ ਬਾਅਦ ਇਸ ਵਾਰ 2018 ਦੇ ਵਿਸ਼ੇਸ਼ ਅੰਕ "ਮਾਤਾ ਚੰਦ ਕੌਰ ਅੰਕ" ਲਈ ਨਵੰਬਰ 2017 ਦੇ ਪਹਿਲੇ ਹਫ਼ਤੇ ਅਨਜਾਣ ਜੀ ਦਾ ਫੋਨ ਆਇਆ ਸੀ ਕਿ ਇਸ ਵਾਰ ਵੀ ਮਾਤਾ ਜੀ ਬਾਰੇ ਹੀ ਅੰਕ ਕਢਣਾ ਹੈ ਕਿਉਂਕਿ ਮਾਰਚ 2017 ਵਿਚ ਵੀ ਮਾਤਾ ਜੀ ਬਾਰੇ ਅੰਕ ਕਢਿਆ ਗਿਆ ਸੀ। ਦੂਜੇ ਅੰਕ ਬਾਰੇ ਮੈਨੂੰ ਕਿਹਾ ਸੀ ਕਿ ਮਾਤਾ ਜੀ ਬਾਰੇ ਲੇਖ ਤਿਆਰ ਕਰੋ। ਮੈਂ ਲੇਖ ਤਿਆਰ ਕਰਕੇ ਦਿਲੀ ਭੇਜ ਦਿਤਾ ਸੀ। ਜਨਵਰੀ 2018 ਵਿਚ ਅਨਜਾਣ ਜੀ ਦਾ ਫੋਨ ਆਇਆ ਸੀ ਕਿ ਇਸ ਵਾਰ ਅੰਕ ਦੀ ਤਿਆਰੀ ਤੁਸੀ ਕਰਨੀ ਹੈ। ਤਿਆਰੀ ਕਿਵੇਂ ਕਰਨੀ ਹੈ ਤਾਂ ਦਿਲੀ ਦਫ਼ਤਰ ਤੋਂ ਗੁਰਜੀਤ ਸਿੰਘ ਅਤੇ ਸੁਨੀਲ ਦੇ ਫੋਨ ਆਉਣੇ ਸ਼ੁਰੂ ਹੋ ਗਏ ਅਤੇ ਵਿਉਂਤ ਬੰਦੀ ਕੀਤੀ ਗਈ। ਇਸ ਤਰ੍ਹਾਂ ਮਾਤਾ ਚੰਦ ਕੌਰ ਜੀ ਅੰਕ ਪ੍ਰਕਾਸ਼ਤ ਹੋ ਕੇ ਪਾਠਕਾਂ ਦੇ ਹੱਥਾਂ ਵਿਚ 2018 ਦੇ ਹੋਲਾ ਪੁਰਬ ਸਮੇਂ ਆ ਗਿਆ।

2017 ਦੇ ਅਸੂ ਦੇ ਮੇਲੇ ਦੇ ਆਖਰੀ ਦਿਨਾਂ ਵਿਚ 16 ਅਕਤੂਬਰ ਨੂੰ ਮੈਨੂੰ ਸ੍ਰੀ ਭੈਣੀ ਸਾਹਿਬ ਵਿਖੇ ਸ਼ਹੀਦ ਲਹਿਣਾ ਸਿੰਘ ਪੁਰਸਕਾਰ ਨਾਲ ਸਨਮਾਨਿਤ ਕੀਤਾ ਗਿਆ ਸੀ। ਅਸੂ ਦੇ ਮੇਲੇ ਤੋਂ ਇਕ ਮਹੀਨਾ ਪਹਿਲਾਂ ਮੈਨੂੰ ਅਨਜਾਣ ਜੀ ਦਾ ਫੋਨ ਆਇਆ ਸੀ ਕਿ ਇਸ ਵਾਰ ਇਹ ਸਨਮਾਨ ਤੁਹਾਨੂੰ ਮਿਲ ਰਿਹਾ ਹੈ, ਵਧਾਈਆਂ ਦਿਤੀਆਂ ਸਨ ਅਤੇ ਹੋਰ ਕਾਫੀ ਉਹਨਾਂ ਨੇ ਬਚਨ ਬਿਲਾਸ ਕੀਤੇ ਸਨ। ਇਹ ਮੇਰੀ ਉਹਨਾਂ ਨਾਲ ਆਖਰੀ ਲੰਬੀ ਗਲਬਾਤ ਹੋਈ ਸੀ। ਕਦੇ ਸੋਚਿਆ ਹੀ ਨਹੀ ਸੀ ਕਿ ਇਸ ਪ੍ਰਕਾਰ ਬੇਵਕਤ ਚਲੇ ਜਾਣਗੇ। ਬੀਮਾਰ ਤਾਂ ਹਰ ਇਨਸਾਨ ਹੁੰਦਾ ਹੀ ਰਹਿੰਦਾ ਹੈ, ਤੰਦਰੁਸਤ ਵੀ ਹੋ ਜਾਂਦਾ ਹੈ ਪਰੰਤੂ ਇਹ ਨਹੀਂ ਸੀ ਸੋਚਿਆ ਕਿ ਉਹ ਏਨੀ ਛੇਤੀ ਸਤਿਗੁਰੂ ਜੀ ਦੇ ਚਰਨਾਂ ਵਿਚ ਚਲੇ ਜਾਣਗੇ। ਉਹਨਾਂ ਦੇ ਤੁਰ ਜਾਣ ਨਾਲ ਸਤਿਜੁਗ, ਵਰਿਆਮ, ਪਰਵਾਰ ਅਤੇ ਸਕੇ ਸੰਬੰਧੀਆਂ ਤੇ ਸਾਹਿਤ ਜਗਤ ਨੂੰ ਬਹੁਤ ਵਡਾ ਘਾਟਾ ਪੈ ਗਿਆ ਹੈ। ਮੇਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਹੈ ਕਿ ਸਤਿਗੁਰੂ ਜੀ ਕਿਰਪਾ ਕਰਨ ਇਹ ਘਾਟ ਛੇਤੀ ਪੂਰੀ ਹੋਵੇ ਅਤੇ ਸਭ ਨੂੰ ਅਕਾਲ ਪੁਰਖ ਦਾ ਭਾਣਾ ਮੰਨਣ ਦਾ ਬਲ ਬਖਸ਼ਿਸ ਕਰਨ।

ਮੋ. 94177-69103

# ਇੱਕ ਦੇਵਤਾ ਸੀਰਤ ਇਨਸਾਨ

ਤਾਰਾ ਸਿੰਘ ਅਨਜਾਣ ਦਾ ਨਾਮ ਜਿਹਨ ਵਿੱਚ ਆਉਂਦਿਆਂ ਹੀ ਇੱਕ ਵਿਲੱਖਣ ਛਵੀ ਮਨ ਮਸਤਿਕ ਦੇ ਪਟ ਤੇ ਉਭਰਦੀ ਹੈ। ਇੱਕ ਮਹਾਂਰਿਸ਼ੀ ਤਪਸਵੀ ਮੂਰਤ, ਮਿੱਠ ਬੋਲਾ, ਸ਼ਰਧਾ ਭਗਤੀ ਦਾ ਉਛਾਲੇ ਮਾਰਦਾ ਸੋਮਾਂ, ਉੱਚ ਚਰਿਤਰਵਾਨ, ਵਿਦਵਤਾ ਦਾ ਭੰਡਾਰ, ਸਫਲ ਅਧਿਆਪਕ, ਸ਼ੀਲ ਸੰਜਮਧਾਰੀ, ਕਲਮ ਦਾ ਧਨੀ, ਸਾਦਗੀ ਦੀ ਮੂਰਤ ਅਤੇ ਨਿਮਰਤਾ ਦਾ ਪੁੰਜ, ਸਚਮੁੱਚ ਬਹੁਗੁਣ ਸੰਪਨ ਸਾਹਿਤ ਸੰਸਾਰ ਦਾ ਚਮਕਦਾ ਧਰੂ ਤਾਰਾ ਹੀ ਤਾਂ ਸੀ ਤਾਰਾ ਸਿੰਘ। ਏਨਾ ਹੁੰਦਿਆਂ ਵੀ ਸਾਰੀ ਉਮਰ ਅਨਜਾਣ ਅਖਵਾਉਣ ਵਾਲਾ ਉਹ ਵਿਅਕਤੀ ਆਪਣੇ ਅੰਦਰ ਦੀ ਹਉਮੈ ਉਤੇ ਕਿੰਨੀ ਪੀਡੀ ਪਕੜ ਰੱਖਦਾ ਹੋਵੇਗਾ ਇਹ ਇਸ ਤੋਂ ਸਾਫ਼ ਜ਼ਾਹਰ ਹੁੰਦਾ ਹੈ।

ਅਜਿਹੀ ਵਿਲੱਖਣ ਉੱਚ ਸ਼ਖਸ਼ੀਅਤ, ਸ਼ੋਮਣੀ ਸਾਹਿਤਕਾਰ ਦਾ ਜਨਮ ਅਣਵੰਡੇ ਪੰਜਾਬ ਦੀ ਓਸ ਧਰਤੀ ਤੇ ਹੋਇਆ ਜਿਸ ਨੂੰ ਪੰਜਾਬ ਦੀ ਰਾਜਧਾਨੀ ਹੋਣ ਦਾ ਮਾਣ ਹਾਸਲ ਸੀ। ਉਹ ਜਿਲਾ ਲਾਹੌਰ ਦੇ ਪਿੰਡ ਰਾਇਵਿੰਡ ਮੰਡੀ ਵਿੱਚ ਪਿਤਾ ਸ੍. ਭਗਤ ਸਿੰਘ ਅਤੇ ਮਾਤਾ ਸੰਤ ਕੌਰ ਦੀ ਕੁੱਖੋਂ ਅੱਠ ਅਕਤੂਬਰ ਉੱਨੀ ਸੌ ਚੁਤਾਲੀ (8 ਅਕਤੂਬਰ 1944) ਨੂੰ ਜਨਮੇ।

ਇਹ ਪਰਿਵਾਰ ਟਕਸਾਲੀ ਨਾਮਧਾਰੀ ਹੋਣ ਕਰਕੇ ਅਨਜਾਣ ਜੀ ਦੀ ਜਨਮ ਤੋਂ ਹੀ ਗੁਰੂ ਅਤੇ ਗੁਰਸਿੱਖੀ ਨਾਲ ਪੀਡੀ ਸਾਂਝ ਪੈ ਗਈ, ਜੋ ਉਹਨਾ ਦੇ ਅੰਤ ਸੰਮੇ ਤੱਕ ਨਿਰਵਿਘਨ ਨਿਭ ਗਈ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਬਾਅਦ ਉਹਨਾ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਰੱਜ ਰੱਜ ਕੇ ਪਿਆਰ ਮਾਣਿਆਂ, ਹਮੇਸ਼ਾਂ ਨਿਕਟਵਰਤੀ ਰਹੇ ਅਤੇ ਉਹਨਾਂ ਤੋਂ ਬਾਅਦ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਨੂੰ ਪੂਰਨ ਸਮਰਪਿਤ ਰਹਿ ਕੇ ਆਪਣੇ ਸਵਾਸਾਂ ਦੀ ਪੂੰਜੀ ਨੂੰ ਸਾਰਥਕ ਕਰ ਗਏ।

ਦੇਸ਼ ਦੀ ਵੰਡ ਤੋਂ ਬਾਅਦ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਅਨੁਸਾਰ ਬਹੁਤ ਸਾਰੇ ਹੋਰ ਨਾਮਧਾਰੀ ਸਿੱਖਾਂ ਵਾਂਗੂ ਉਹਨਾਂ ਦਾ ਪਰਿਵਾਰ ਵੀ ਉਦੋਂ ਦੇ ਹਿਸਾਰ ਜਿਲੇ ਦੀ ਸਿਰਸਾ ਤਹਿਸੀਲ ਦੇ ਇਲਾਕਾ ਸ੍ਰੀ ਜੀਵਨ ਨਗਰ (ਚੰਚਾਲ ਕੋਟਲੀ) ਵੱਲ ਆ ਗਿਆ। ਏਥੇ ਆਪ ਜੀ ਦਾ ਪਰਿਵਾਰ ਪਿੰਡ ਕਰੀਵਾਲਾ ਵਿਖੇ ਜਿੱਥੇ ਲਾਹੌਰ ਜਿਲੇ ਤੋਂ ਆਏ ਹੋਰ ਵੀ ਪਰਿਵਾਰ ਬੈਠੇ ਸਨ ਆ ਵੱਸਿਆ।

ਕੁਝ ਚਿਰ ਕਰੀਵਾਲੇ ਰਹਿਣ ਉਪਰੰਤ ਆਪ ਜੀ ਸਮੇਤ ਪਰਿਵਾਰ ਸਿਰਸੇ ਦਾ ਨਿਵਾਸ ਕੀਤਾ। ਏਥੇ ਆਪਣੀ ਮੁੱਢਲੀ ਪੜ੍ਹਾਈ ਦੇ ਨਾਲ ਨਾਲ ਸਾਹਿਤਕ ਸਫ਼ਰ ਦੀ ਵੀ ਸ਼ੁਰੂਆਤ ਕੀਤੀ। ਸਿਰਸਾ ਜਿਲੇ ਨੂੰ ਇਸ ਗੱਲ ਦਾ ਮਾਣ ਹਾਸਲ ਹੈ ਕਿ ਪੰਜਾਬੀ ਦੇ ਬਹੁਤ ਸਾਰੇ ਉੱਚ ਕੋਟੀ ਦੇ ਸਾਹਿਤਕਾਰ ਦੇਸ਼ ਵੰਡਾਰੇ ਤੋਂ ਬਾਅਦ ਏਥੇ ਪ੍ਰਫੁਲਤ ਹੋਏ। ਅੱਜ ਵੀ ਸਿਰਸਾ ਜਿਲ੍ਹਾ ਹਰਿਆਣੇ ਦੇ ਇੱਕ ਜਿਲ੍ਹੇ ਵਜੋਂ ਹਰਿਆਣੇ ਭਰ ਵਿੱਚ ਸਾਹਿਤਕਾਰਤਾ ਲਈ ਉੱਘਾ ਹੈ। ਸਮੁੱਚੇ ਸਾਹਿਤਕਾਰਾਂ ਤੋਂ ਇਲਾਵਾ ਸਿਰਸੇ ਦਾ ਇਲਾਕਾ ਸ੍ਰੀ ਜੀਵਨ ਨਗਰ ਨਾਮਧਾਰੀ ਸਾਹਿਤਕਾਰਾਂ ਕਰਕੇ ਹਮੇਸ਼ਾਂ ਪਛਾਣ ਵਿੱਚ ਰਿਹਾ। ਏਥੇ ਆਉਂਦਿਆਂ ਹੀ ਸੰਤ ਤਰਨ ਸਿੰਘ ਵਹਿਮੀ ਅਤੇ ਪ੍ਰੀਤਮ ਸਿੰਘ ਜੀ ਕਵੀ ਦੇ ਉੱਦਮ ਸਦਕਾ ਨਾਮਧਾਰੀ ਸਾਹਿਤ ਸਭਾ ਹੋਂਦ ਵਿੱਚ ਆਈ ਜੋ ਅੱਜ ਤੱਕ ਨਿਰੰਤਰ ਚੱਲ ਰਹੀ ਹੈ।

ਏਥੋਂ ਕਵੀ ਪ੍ਰੀਤਮ ਸਿੰਘ ਅਤੇ ਸੰਤ ਤਰਨ ਸਿੰਘ ਵਹਿਮੀ ਵਰਗੇ ਵੱਡੇ ਨਾਮ ਵਾਲੇ ਸਾਹਿਤਕਾਰ ਪੈਦਾ ਹੋਏ। ਉਹਨਾਂ ਤੋਂ ਬਾਅਦ ਨਿਰੰਜਣ ਸਿੰਘ ਮ੍ਰਿਗੇਸ਼, ਗੁਰਬਖਸ਼ ਸਿੰਘ ਰਾਮਪੁਰੀ ਦਾ ਨਾਮ ਵੀ ਉਲੇਖਨੀਅ ਹੈ। ਤਕਰੀਬਨ ਉਹਨਾ ਦੇ ਨਾਲ ਹੀ ਵਿਚਰਨ ਵਾਲੇ ਮਾ. ਅਮਰੀਕ ਸਿੰਘ, ਸਾਧੂ ਸਿੰਘ ਕਿਸਾਨ, ਸਵਰਨ ਸਿੰਘ ਵਿਰਕ ਵਰਗੇ ਉੱਚ ਕੋਟੀ ਦੇ ਕਵੀ ਤੇ ਸਾਹਿਤਕਾਰ ਵੀ ਇਸ ਇਲਾਕੇ ਦੀ ਦੇਣ ਹਨ। ਜੋ ਅੱਜ ਵੀ ਸਾਹਿਤ ਦੇ ਖਜ਼ਾਨੇ ਨੂੰ ਭਰਪੂਰ ਕਰਨ ਵਿੱਚ ਆਪਣਾ ਵਡ ਮੁੱਲਾ ਯੋਗਦਾਨ ਪਾ ਰਹੇ ਹਨ। ਅੱਜ ਸੰਤ ਤਰਨ ਸਿੰਘ ਵਹਿਮੀ ਦੇ ਨਾਮ ਤੇ ਹਰਿਆਣਾ ਪੰਜਾਬੀ ਸਾਹਿਤ ਅਕਾਦਮੀ, ਹਰਿਆਣਾ ਸਰਕਾਰ ਵੱਲੋਂ ਇੱਕ ਲੱਖ ਦਾ ਪੁਰਸਕਾਰ ਵੀ ਜ਼ਾਰੀ ਕੀਤਾ ਗਿਆ ਹੈ। ਜੋ ਇਸ ਇਲਾਕੇ ਨੂੰ ਹੀ ਨਹੀ ਸਮੁੱਚੇ ਨਾਮਧਾਰੀ ਜਗਤ ਲਈ ਵੀ ਮਾਣ ਵਾਲੀ ਗੱਲ ਹੈ। ਇਸ ਤਰਾਂ ਦੇ ਵਧੀਆ ਸਾਹਿਤਕ ਮਹੌਲ ਵਿੱਚ ਵਿਚਰਦਿਆਂ ਉਹਨਾਂ ਨੂੰ ਸਾਹਿਤ ਦੀ ਚੇਟਕ ਲੱਗਣੀ ਕੁਦਰਤੀ ਸੀ। ਕੁਦਰਤ ਨੇ ਉਹਨਾ ਤੇ ਇੱਕ ਹੋਰ ਮੇਹਰਬਾਨੀ ਕੀਤੀ ਕਿ ਉਹਨਾ ਦੀ ਧਰਮ ਪਤਨੀ ਵੀ ਸਾਹਿਤਕ ਮੱਸ ਰੱਖਣ ਵਾਲੇ ਪਰਿਵਾਰ ਵਿੱਚੋਂ ਸ. ਨਿਰੰਜਣ ਸਿੰਘ ਜਿਓਤੀ ਦੀ ਸਪੁੱਤਰੀ ਸਨ।

ਸਿਰਸਾ ਤੋਂ ਪੜ੍ਹਾਈ ਪੂਰੀ ਕਰਕੇ ਭਿਵਾਨੀ ਤੋਂ ਪੋਸਟ ਗ੍ਰਜ਼ੂਏਟ ਕਰ ਲਈ। ਇਸ ਤੋਂ ਬਾਅਦ ਆਪ ਜੀ ਨੇ ਅਧਿਆਪਨ ਦੇ ਕਾਰਜ ਨੂੰ ਕਿੱਤੇ ਵੱਜੋਂ ਆਪਣਾ ਲਿਆ ਅਤੇ ਸਹਿਤ ਪਰਿਵਾਰ ਦਿੱਲੀ ਜਾ ਨਿਵਾਸ ਕੀਤਾ। ਦਿੱਲੀ ਰਹਿੰਦਿਆਂ ਉਹਨਾਂ ਦਾ ਸਾਹਿਤਕ ਸਫ਼ਰ ਹਮੇਸ਼ਾਂ ਬੁਲੰਦੀਆਂ ਵੱਲ ਵਧੱਦਾ ਗਿਆ। ਉਹਨਾਂ ਨੇ ਦਰਜਨ ਤੋਂ ਉਤੇ ਪੁਸਤਕਾਂ ਸਾਹਿਤ ਜਗਤ ਦੀ ਝੋਲੀ ਵਿੱਚ ਪਾਈਆਂ। ਜਿੰਨਾ ਵਿੱਚੋਂ 'ਸਭਹਨ ਕੇ ਸਿਰਮੌਰ, ਸਾਹਿਬ ਗੁਣੀ ਗਹੀਰਾ, ਜਿਨ ਟੁੱਟੀ ਲਈ ਮਿਲਾਇ, ਸਤਿਗੁਰੂ ਰਾਮ ਸਿੰਘ ਤੇ ਕੂਕਾ ਲਹਿਰ, ਅਸਾਂ ਕੀ ਖੱਟਿਆ, ਅੰਧੇਰੇ ਦੀਪਕ ਬਾਲੀਏ, ਚਤੁਰ ਸਿਆਣਾ ਸੁਘੜ ਸੋਇ, ਆਪਣੇ ਰੂ ਬ ਰੂ ਆਦਿ ਪੁਸਤਕਾਂ ਤੋਂ ਇਲਾਵਾ ਬਹੁਤ ਸਾਰੀਆਂ ਪੁਸਤਕਾਂ ਦੇ ਅਨੁਵਾਦ ਅਤੇ ਸੰਪਾਦਨਾ ਦਾ ਕਾਰਜ ਵੀ ਸਫ਼ਲਤਾ ਪੂਰਵਕ ਕੀਤਾ। ਆਪ ਜੀ ਨੂੰ ਆਪ ਦੀਆਂ ਸਾਹਿਤਕ ਸੇਵਾਂਵਾਂ ਬਦਲੇ ਬਹੁਤ ਸਾਰੀਆਂ ਸੰਸਥਾਵਾਂ ਵਲੋਂ ਸਮੇਂ ਸਮੇਂ ਸਿਰ ਸਨਮਾਨਿਤ ਵੀ ਕੀਤਾ ਗਿਆ। ਲੰਬਾ ਸਮਾ ਨਾਮਧਾਰੀ ਸਪਤਾਹਿਕ ਪਰਚੇ ਸਤਜੁਗ ਦੀ ਸੰਪਾਦਨਾ ਦਾ ਕਾਰਜ ਵੀ ਸਫਲਤਾ ਪੂਰਵਕ ਨਿਭਾਇਆ। ਜਿਸ ਨੇ ਉਹਨਾ ਨੂੰ ਕਵੀ ਤੋਂ ਵਾਰਤਾਕਾਰਾਂ ਦੀ ਉੱਚ ਸ਼੍ਰੇਣੀ ਵਿੱਚ ਲਿਆ ਖੜਾ ਕੀਤਾ।

ਏਨਾ ਹੁੰਦਿਆਂ ਵੀ ਉਹ ਇੱਕ ਪੂਰਨ ਗੁਰਸਿੱਖ ਦੇ ਰੂਪ ਵਿੱਚ ਅਤਿ ਨਿਮਰਤਾ ਸਾਹਿਤ ਵਿਚਰਦੇ ਰਹੇ। ਉਹਨਾਂ ਦੀਆਂ ਰਚਨਾਵਾਂ ਪਾਠ ਕਰਮਾਂ ਵਿੱਚ ਸ਼ਾਮਲ ਹੋਈਆਂ। ਉਹਨਾਂ ਨੂੰ ਪਾਠ ਪੁਸਤਕਾਂ ਸੰਪਾਦਨ ਕਰਨ ਦਾ ਕਾਰਜ ਵੀ ਸਰਕਾਰ ਵੱਲੋਂ ਸਮੇਂ ਸਮੇਂ ਸਿਰ ਸੌਂਪਿਆ ਜਾਂਦਾ ਰਿਹਾ। ਇੱਕ ਸੁਯੋਗ ਅਧਿਆਪਕ ਵੱਜੋਂ ਸੇਵਾ ਕਰਦੇ ਹੋਏ ਆਪਣੇ ਅਹੁਦੇ ਤੋਂ ਸੇਵਾ ਮੁਕਤ ਹੋਏ। ਆਪਣੇ ਕਾਰਜ ਖੇਤਰ ਵਿੱਚ ਉਹਨਾ ਦਾ ਮਾਨ ਸਨਮਾਨ ਸਦਾ ਬਰਕਰਾਰ ਰਿਹਾ।

ਮੇਰਾ ਉਹਨਾ ਨਾਲ ਮੇਲ ਅਕਸਰ ਨਾਮਧਾਰੀ ਹੋਲੇ ਮੇਲਿਆਂ ਤੇ ਹੁੰਦੇ ਕਵੀ ਦਰਬਾਰਾਂ ਤੋਂ ਸ਼ੁਰੂ ਹੋਇਆ ਤੇ ਅੰਤਰ ਸਨੇਹ ਤੱਕ ਜਾ ਪੁੱਜਾ। ਜਿੱਥੇ ਮੈਂ ਉਹਨਾ ਦੀ ਮਿਠ ਬੋਲੜੀ ਸ਼ਖਸੀਅਤ ਤੋਂ ਪ੍ਰਭਾਵਿਤ ਹੋਇਆ, ਓਥੇ ਉਹਨਾ ਕੋਲੋਂ ਬਹੁਤ ਸਾਰਾ ਅਮੁੱਲ ਗਿਆਨ ਵੀ ਹਾਸਲ ਕੀਤਾ। ਉਹਨਾ ਦੀਆਂ ਪੁਸਤਕਾਂ ਵਿੱਚੋਂ ਇਤਿਹਾਸ ਅਤੇ ਨੈਤਿਕਤਾ ਦੀ ਸੁੰਦਰ ਝਲਕ ਮਿਲਦੀ ਹੈ।

ਸਾਡਾ ਮੇਲ ਮੇਲਿਆਂ ਦੌਰਾਨ ਅਕਸਰ ਵਰਿਆਮ ਦੇ ਸਟਾਲ ਤੇ ਹੁੰਦਾ। ਜਿਥੇ ਸਵ. ਜਗਦੀਸ਼ ਸਿੰਘ ਜੀ ਵਰਿਆਮ ਅਤੇ ਤਾਰਾ ਸਿੰਘ ਅਨਜਾਣ ਜੀ ਦੀਆਂ ਹੱਸਮੁਖ ਸਖਸ਼ੀਅਤਾਂ ਦਾ ਸੁਮੇਲ ਸਾਨੂੰ ਕਿਸੇ ਮਿਕਨਾਤੀਸ ਵਾਂਗ ਖਿੱਚਦਾ। ਉਹਨਾਂ ਦੀਆਂ ਮਿੱਠੀਆਂ ਮਿੱਠੀਆਂ ਵਿਅੰਗ ਭਰਪੂਰ ਹਾਸ ਬਿਲਾਸ ਵਾਲੀਆਂ ਗਿਆਨ ਵਿੱਚ ਗੁੱਝੀਆਂ ਹੋਈਆਂ ਗੱਲਾਂ ਬਾਤਾਂ ਦਾ ਹਮੇਸ਼ਾਂ ਅਨੰਦ ਮਾਣਦਿਆਂ ਹੋਇਆ ਬਹੁਤ ਕੁਝ ਸਿੱਖਣ ਨੂੰ ਵੀ ਮਿਲਦਾ। ਵਰਿਆਮ ਜੀ ਦੀ ਉੱਚੀ ਸੁੱਚੀ ਸ਼ਖਸ਼ੀਅਤ ਅਤੇ ਉਹਨਾ ਵਰਗੇ ਹੀ ਗੁਣਾ ਵਾਲੇ ਅਨਜਾਣ ਜੀ ਦੀ ਪਵਿਤਰ ਰੂਹ ਮਿਲ ਕੇ ਅਨੋਖਾ ਸੰਸਾਰ ਸਿਰਜਦੀਆਂ। ਕਦੇ ਕਿਸੇ ਗੰਭੀਰ ਮਸਲੇ ਤੇ ਚਿੰਤਾਤੁਰ ਹੋ ਕੇ ਵਿਚਾਰ ਵਟਾਂਦਰਾ ਹੁੰਦਾ, ਕਦੇ ਗੱਲਾਂ ਚੋਂ ਨਿਕਲਦੀ ਗੱਲ ਨਾਲ ਮਹੌਲ ਖੁਸ਼ ਗਵਾਰ ਵੀ ਕਰ ਲਿਆ ਜਾਂਦਾ। ਵਰਿਆਮ ਜੀ ਦਾ ਦੁਖਦਾਈ ਵਿਛੋੜਾ ਉਹਨਾ ਵਾਸਤੇ ਅਸਹਿ ਘਟਨਾ ਸੀ। ਜਦੋਂ ਮੈਂ ਉਹਨਾ ਨਾਲ ਅਫਸੋਸ ਪ੍ਰਗਟ ਕੀਤਾ ਤਾਂ ਉਹ ਕੁਝ ਬੋਲਣ ਦੇ ਸਮਰੱਥ ਹੀ ਨਹੀ ਰਹੇ ਸਨ। ਇਹ ਪਿਆਰ ਭਰੇ ਦਿਲਾਂ ਦੇ ਵਿਛੜਨ ਦੀ ਦਾਸਤਾਨ ਹੈ। ਇੱਕ ਵਾਰ ਮੈਂ ਕਿਸੇ ਮੇਲੇ ਉੱਤੇ ਬਾਲ ਉਮਰ ਵਿੱਚ ਪਿਤਾ ਜਥੇਦਾਰ ਪਾਲਾ ਸਿੰਘ ਜੀ ਅਤੇ ਚਾਚਾ ਮੱਖਣ ਸਿੰਘ ਜੀ ਦੇ ਨਾਲ ਭਾਈ ਵਜ਼ੀਰ ਸਿੰਘ ਦੇ ਦਰਸ਼ਣ ਕਰਨ ਗਿਆ ਸਾਂ। ਚਾਚਾ ਜੀ ਨੇ ਬੇਨਤੀ ਕੀਤੀ, ਭਾਈ ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਚਨ ਸੁਣਾਓ। ਤਾਂ ਭਾਈ ਜੀ ਦੇ ਨੈਣ ਭਰ ਆਏ, ਗਲਾ ਅਵਰੁਧ ਹੋ ਗਿਆ। ਅਤੇ ਹੱਥ ਦੇ ਇਸ਼ਾਰੇ ਨਾਲ ਕਿਹਾ, "ਬੱਸ ਮੱਖਣ ਸਿੰਘਾ ਬੱਸ, ਅੱਗੇ ਨਹੀ"। ਹੂ ਬ ਹੂ ਏਸੇ ਤਰਾਂ ਦੀ ਹਾਲਤ ਮੈਂ ਉਸ ਵਕਤ ਅਨਜਾਣ ਜੀ ਦੀ ਅਨੁਭਵ ਕੀਤੀ ਸੀ।

ਮੈਂ ਆਪਣੀ ਪੁਸਤਕ "ਮੁਕਤੀ ਦਾਤਾ" (ਮਹਾਂ ਕਾਵਿ) ਜੋ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਤੇ ਅਧਾਰਿਤ ਹੈ ਲਿਖਣੀ ਸ਼ੁਰੂ ਕੀਤੀ ਤਾਂ ਮੈਂ ਹੋਰ ਪੁਸਤਕਾਂ ਪੜ੍ਹਨ ਦੇ ਨਾਲ ਨਾਲ ਅਨਜਾਣ ਜੀ ਦੀ ਪੁਸਤਕ "ਸਭਹਨ ਕੇ ਸਿਰਮੌਰ" ਵੀ ਅੰਤਰ ਮਨੋ ਵਾਚੀ, ਜਿਸ ਵਿੱਚੋਂ ਮੈਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਬਾਰੇ ਅਨਮੋਲ ਜਾਣਕਾਰੀ ਹਾਸਲ ਹੋਈ। ਇਸ ਵਿਸ਼ੇ ਬਾਰੇ ਜਿਥੇ ਮੈਂ ਹੋਰ ਸਾਹਿਤਕਾਰਾਂ ਤੇ ਵਿਦਵਾਨ ਪੁਰਸ਼ਾਂ ਦੀ ਰਾਇ ਸਮੇਂ ਸਮੇਂ ਸਿਰ ਲੈਂਦਾ ਰਿਹਾ ਸਾਂ ਓਥੇ ਲੋੜ ਅਨੁਸਾਰ ਫੋਨ ਉਤੇ ਮੈਂ ਅਨਜਾਣ ਜੀ ਤੋਂ ਉਹਨਾਂ ਦੀ ਕੀਮਤੀ ਰਾਇ ਲੈਣ ਦਾ ਸੁਭਾਗ ਵੀ ਪ੍ਰਾਪਤ ਕੀਤਾ, ਜੋ ਉਸ ਕਾਰਜ ਵਿੱਚ ਮੇਰਾ ਭਰਪੂਰ ਮਾਰਗ ਦਰਸ਼ਣ ਕਰਦੀ ਰਹੀ।

ਉਹ ਮੇਰੀ ਉਹਨਾ ਨੂੰ ਭੇਟ ਕੀਤੀ ਹੋਈ ਪੁਸਤਕ ਪੜ੍ਹ ਕੇ ਆਪਣੇ ਵਿਚਾਰ ਅਨੁਸਾਰ ਬੜੀ ਸਕਾਰਾਤਮਕ ਟਿਪਣੀ ਕਰਦੇ। ਲੋੜ ਅਨੁਸਾਰ ਸੋਧ ਵੀ ਦੇਂਦੇ ਤੇ ਹਲਾ ਸ਼ੇਰੀ ਵੀ, ਹੌਸਲਾ ਅਫ਼ਜਾਈ ਵੀ ਕਰਦੇ। ਬੜੀ ਪਿਆਰੀ ਮਿੱਠੀ ਬੋਲੀ ਵਿੱਚ ਅਪਣੱਤ ਭਰਿਆ ਅਹਿਸਾਸ ਦਵਾਂਉਦੇ ਤਾਂ ਮਨ ਕੁਝ ਦੇਰ ਤਕ ਸਰਸ਼ਾਰ ਹੋ ਜਾਂਦਾ। ਭਾਵੇਂ ਉਮਰ ਵਿੱਚ ਉਹ ਮੇਰੇ ਤੋਂ ਗਿਆਰਾਂ

ਬਾਰਾਂ ਸਾਲ ਵੱਡੇ ਸਨ ਪਰ ਉਹਨਾ ਨੇ ਕਦੇ ਵੀ ਕਿਸੇ ਮਿਲਣੀ ਉੱਤੇ ਆਪਣੀ ਉਮਰ ਜਾਂ ਰੁਤਬੇ ਨੂੰ ਹਾਵੀ ਨਹੀ ਹੋਣਾ ਦਿੱਤਾ, ਇਹੋ ਹੀ ਉਹਨਾ ਦਾ ਵੱਡਪਣ ਸੀ।

ਜਨਵਰੀ ਦੋ ਹਜ਼ਾਰ ਅਠਾਰਾਂ ਵਿੱਚ ਪਿਛਲੇ ਦਿਨੀ ਜਦੋਂ ਹਰਿਆਣਾ ਸਰਕਾਰ ਵਲੋਂ ਅਵਾਰਡਾਂ ਦਾ ਐਲਾਨ ਹੋਇਆ ਤਾਂ ਉਸ ਵਿੱਚ ਮੈਨੂੰ ਵੀ ਸੰਤ ਤਰਨ ਸਿੰਘ ਵਹਿਮੀ ਅਵਾਰਡ ਪ੍ਰਦਾਨ ਕਰਨ ਦਾ ਐਲਾਨ ਕੀਤਾ ਗਿਆ। ਇਸ ਗੱਲ ਦਾ ਪਤਾ ਲੱਗਣ ਤੇ ਉਹਨਾ ਦੇ ਬੇਟੇ ਰਾਣਾ ਜੀ ਦਾ ਫੋਨ ਆਇਆ ਕਿ ਪਿਤਾ ਜੀ ਤੁਹਾਡੇ ਨਾਲ ਗੱਲ ਕਰਨਾ ਚਾਹੁੰਦੇ ਹਨ। ਉਹਨਾ ਨੇ ਮੈਨੂੰ ਵਧਾਈ ਦਿੱਤੀ ਆਸ਼ੀਰਵਾਦ ਬਖਸ਼ਿਆ। ਪਰ ਮੈਨੂੰ ਇਹ ਗੱਲ ਖੁਸ਼ੀ ਦੀ ਥਾਂ ਉਦਾਸ ਕਰ ਗਈ। ਉਹਨਾ ਦੀ ਅਵਾਜ਼ ਵਿੱਚੋਂ ਮੈਨੂੰ ਉਹਨਾ ਦੇ ਅਸਵਸਥ ਹੋਣ ਦੀ ਝਲਕ ਪੈ ਰਹੀ ਸੀ। ਉਹਨਾ ਦੀ ਉਹ ਟੁਣਕਵੀਂ ਰੂਹ ਨੂੰ ਨਸ਼ਿਆਉਣ ਵਾਲੀ ਆਵਾਜ਼ ਗਾਇਬ ਸੀ। ਮੱਧਮ ਸੁਰ ਵਿੱਚ ਉਹਨਾ ਦੇ ਬੋਲ ਮੈਨੂੰ ਕਿਸੇ ਅਣਹੋਣੀ ਦਾ ਅਹਿਸਾਸ ਕਰਾ ਰਹੇ ਸਨ। ਮੈਨੂੰ ਉਹਨਾਂ ਦੇ ਅਸਵਸਥ ਹੋਣ ਬਾਰੇ ਪਹਿਲਾਂ ਕੁਝ ਜਾਣਕਾਰੀ ਤਾਂ ਸੀ ਪਰ ਏਨੀ ਚਿੰਤਾ ਨਹੀ ਸੀ।

ਉਸ ਤੋਂ ਕੁਝ ਦਿਨ ਬਾਅਦ ਹੀ ਸਾਡੇ ਪਿੰਡ ਜਗਜੀਤ ਨਗਰ ਵਿੱਖੇ ਨਾਮਧਾਰੀ ਹੋਲਾ ਮਹੱਲਾ ਮਨਾਇਆ ਗਿਆ ਤਾਂ ਵਰਿਆਮ ਦੇ ਸਟਾਲ ਉੱਤੇ ਉਹਨਾ ਦੇ ਬੇਟੇ ਨੂੰ ਮਿਲ ਕੇ ਉਹਨਾਂ ਦਾ ਹਾਲ ਜਾਨਣਾ ਚਾਹਿਆ ਤਾਂ ਹੋਰ ਵੀ ਮਨ ਉਦਾਸ ਹੋ ਗਿਆ। ਤੇ ਫਿਰ ਅਗਲੇ ਹੀ ਦਿਨ ਉਸ ਦੁਖਦਾਈ ਖਬਰ ਨਾਲ ਫੋਨ ਦਾ ਕੋਨਾ ਕੋਨਾ ਵਿਲਖ ਉੱਠਿਆ ਸੀ। ਬਹੁਤ ਸਾਰੇ ਸੱਜਣਾਂ ਮਿੱਤਰਾਂ ਵਲੋਂ ਆ ਰਹੇ ਸੁਨੇਹੇ ਚੀਕ ਚੀਕ ਕੇ ਕਹਿ ਰਹੇ ਸਨ ਕਿ ਅਨਜਾਣ ਜੀ ਆਪਣੇ ਪਰਮ ਸਨੇਹੀ ਸਵ. ਸ੍ਰੀ ਜਗਦੀਸ਼ ਵਰਿਆਮ ਜੀ ਕੋਲ ਚਲੇ ਗਏ ਹਨ। ਜਿੰਨਾ ਵੱਲੋਂ ਸ਼ੁਰੂ ਕੀਤੇ ਪਰਚੇ, ਵਰਿਆਮ ਦੇ ਸੰਪਾਦਕੀ ਲੇਖ ਉਹ ਉਹਨਾ ਦੇ ਪਿੱਛੋਂ ਕੁਝ ਮਹੀਨੇ ਹੀ ਲਿਖ ਪਾਏ।

ਪ੍ਰੋਫੈਸਰ ਤਾਰਾ ਸਿੰਘ ਜੀ ਅਨਜਾਣ ਆਪਣੀਆਂ ਕ੍ਰਿਤਾਂ ਅਤੇ ਨਿੱਘੇ ਸਨੇਹੀ ਸੁਭਾ ਕਰਕੇ ਹਮੇਸ਼ਾਂ ਹਰ ਦਿਲ ਵਿੱਚ ਵੱਸਦੇ ਰਹਿਣਗੇ। ਆਓ ਅਸੀਂ ਵੀ ਉਹਨਾ ਦੇ ਆਦਰਸ਼ਕ ਜੀਵਨ ਤੋਂ ਸੇਧ ਲੈ ਕੇ ਜੀਵਨ ਮੰਜ਼ਲ ਦਾ ਪੰਧ ਸੁਖਾਲਾ ਕਰੀਏ।

ਲਖਵਿੰਦਰ ਸਿੰਘ ਬਾਜਵਾ
(ਪ੍ਰਧਾਨ ਨਾਮਧਾਰੀ ਪੰਜਾਬੀ ਸਾਹਿਤ ਸਭਾ ਸ੍ਰੀ ਜੀਵਨ ਨਗਰ)
ਸਿਰਸਾ (ਹਰਿਆਣਾ)
ਫੋਨ 9416734506, 7082063581

## ਰੋਸ਼ਨ ਸਿਤਾਰਾ

ਉਨ੍ਹਾਂ ਬੰਦਿਆਂ ਦੇ ਜਗ ਨਾਮ ਰੌਸ਼ਨ,
ਚੰਗੇ ਕੰਮ ਕਰਕੇ ਜਿਹੜੇ ਜਾਂਵਦੇ ਨੇ।
ਦਿਲ ਨਹੀਂ ਦੁਖਾਂਵਦੇ ਕਿਸੇ ਦਾ ਜੋ,
ਸ਼ੋਭਾ ਉਹ ਜਹਾਨ ਵਿੱਚ ਪਾਂਵਦੇ ਨੇ।
ਦਸਾਂ ਨਹੁੰਆਂ ਦੀ ਹੱਥੀਂ ਜੋ ਕਿਰਤ ਕਰਦੇ,
ਸਦਾ ਉਹ ਹੀ ਰੱਜ ਕੇ ਖਾਂਵਦੇ ਨੇ।
ਸਦਾ ਗੁਰੂ ਦੇ ਰੰਗ ਵਿੱਚ ਰਹਿਣ ਰੰਗੇ,
ਸੱਚੇ ਗੁਰਾਂ ਤਾਈਂ ਉਹੀ ਭਾਂਵਦੇ ਨੇ।

ਤਾਰਾ ਸਿੰਘ ਜੀ ਉਹੀ ਇਨਸਾਨ ਹੈ ਸਨ,
ਜਿਨ੍ਹਾਂ ਗੁਰੂ ਦਾ ਹੁਕਮ ਨਾ ਮੋੜਿਆ ਸੀ।
ਸਦਾ ਗੁਰੂ ਦੇ ਹੁਕਮ ਵਿਚ ਰਹਿ ਕੇ ਤੇ,
ਲਿਖਿਆ ਉਹ ਜੋ ਗੁਰਾਂ ਨੇ ਲੋੜਿਆ ਸੀ।
ਹਰ ਇਕ ਦੇ ਨਾਲ ਪਿਆਰ ਕਰਦੇ,
ਦਿਲ ਕਦੇ ਨਾ ਕਿਸੇ ਦਾ ਤੋੜਿਆ ਸੀ।
ਸਦਾ ਰਹੇ ਰਜਾ ਦੇ ਵਿਚ ਰਾਜੀ,
ਚਿੱਤ ਗੁਰੂ ਦੇ ਚਰਨਾਂ ਸੰਗ ਜੋੜਿਆ ਸੀ।

ਤਾਰਾ ਬਣਕੇ ਚਮਕਿਆ ਪੰਥ ਅੰਦਰ,
ਗੁਰੂ ਘਰ ਦੇ ਨਾਲ ਪਿਆਰ ਹੈਸੀ।
ਮਿੱਠਾ ਬੋਲਦਾ ਬੋਲ ਜੁਬਾਨ ਵਿਚੋਂ,
ਹਰ ਥਾਂ ਤੇ ਉੱਚਾ ਮਿਆਰ ਹੈਸੀ।
ਖੋਜ ਕਰਕੇ ਬਹੁਤ ਇਤੀਹਾਸ ਲਿਖਿਆ,
ਦੇਸ਼ ਵਿਦੇਸ਼ ਵਿਚ ਬਹੁਤ ਸਤਿਕਾਰ ਹੈਸੀ।
ਸਤਿਜੁਗ ਅਖਬਾਰ ਦੀ ਕੀਤੀ ਸੇਵਾ,
ਨਾਲ ਗੁਰਾਂ ਦੇ ਰਿਹਾ ਇਕਸਾਰ ਹੈਸੀ।
ਗੁਰੂ ਚਰਨਾਂ ਦੇ ਵਿਚ ਲੀਨ ਹੋ ਗਏ।
ਦਿੱਤੀ ਉਮਰ ਉਹ ਭੋਗ ਪਰਮਾਤਮਾ ਦੀ,
ਧੋਣੇ ਆਪਣੀ ਹੱਥੀਂ ਉਹ ਆਪ ਧੋ ਗਏ।
ਧੀਆਂ ਪੁੱਤਾਂ ਨੂੰਹਾਂ ਪੋਤਿਆਂ ਦੋਤਿਆਂ ਨੂੰ
'ਰਾਜਾ' ਛਡਕੇ ਵੇਖੋ ਨਿਰਮੋਹ ਹੋ ਗਏ।

ਹਰਭਜਨ ਸਿੰਘ ਰਾਜ
ਐਲਨਾਬਾਦ।
ਮੋਬਾਈਲ-94168-80763

# ਪ੍ਰੋ. ਅਨਜਾਣ ਸਾਡੇ ਅੰਗ ਸੰਗ

-ਬਲਬੀਰ ਮਾਧੋਪੁਰੀ

ਪ੍ਰੋਫੈਸਰ ਤਾਰਾ ਸਿੰਘ ਅਨਜਾਣ ਨਾਲ ਪਹਿਲੀ ਮੁਲਾਕਾਤ ਦਾ ਤਿੱਥ-ਵਾਰ ਜਾਂ ਵਰ੍ਹਾ ਤਾਂ ਯਾਦ ਨਹੀਂ ਪਰ ਏਨਾ ਜ਼ਰੂਰ ਚੇਤੇ ਹੈ ਕਿ ਉਹ ਸਾਡੇ ਦਫ਼ਤਰ (ਯੋਜਨਾ, ਪੰਜਾਬੀ) ਮਾਸਿਕ, ਈਸਟ ਬਲਾਕ 4, ਆਰ. ਕੇ. ਪੁਰਮ, ਸੂਚਨਾ ਤੇ ਪ੍ਰਸਾਰਣ ਮੰਤਰਾਲਾ, ਭਾਰਤ ਸਰਕਾਰ) ਆਪਣੇ ਮਿੱਤਰ ਡਾ. ਗੁਰਚਰਨ ਸਿੰਘ ਮੋਹੇ ਨੂੰ ਮਿਲਣ ਆਉਂਦੇ ਸਨ। ਉਨ੍ਹਾਂ ਨਾਲ ਪੰਜਾਬੀ ਭਾਸ਼ਾ ਨੂੰ ਸਮਰਪਿਤ ਲੇਖਕ ਜਗਦੀਸ਼ ਕੌਸ਼ਲ ਹੁੰਦੇ। ਮਨ 'ਤੇ ਜ਼ੋਰ ਪਾ ਕੇ ਦੇਖਦਾ ਹਾਂ ਤਾਂ ਲਗਦਾ ਹੈ ਕਿ ਸਾਲ 1991-92 ਹੋ ਸਕਦਾ। ਇਨ੍ਹਾਂ ਤਿੰਨੋਂ ਸਾਥੀ ਵਿਚਾਲੇ ਸਾਹਿਤ ਸਿਰਜਣਾ, ਸਭਿਆਚਾਰ, ਗੁਰਬਾਣੀ ਜਾਂ ਪੰਜਾਬੀ ਭਾਸ਼ਾ ਦੇ ਮੁੱਦਿਆਂ ਨੂੰ ਲੈ ਕੇ ਚਰਚਾ ਹੁੰਦੀ। ਉਦੋਂ ਅਨਜਾਣ ਦੀ ਲੰਮੀ, ਭਰਵੀਂ ਤੇ ਫੱਬਦੀ ਦਾਹੜੀ ਉਨ੍ਹਾਂ ਦੇ ਬਰਫ਼ ਵਰਗੇ ਚਿੱਟੇ ਕਪੜਿਆਂ ਵਰਗੀ ਨਹੀਂ ਸੀ ਹੋਈ। ਚਲਦੀ ਗੱਲ ਤੇ ਹਿਲਦੀ ਚੂਲ ਵਿਚ ਮੈਂ ਵੀ ਫਾਨਾ ਠੋਕ ਦਿੰਦਾ। ਇਕ ਵਾਰ ਮੇਰੀ ਦੁਬਿਧਾ ਨੂੰ ਦੂਰ ਕਰਦਿਆਂ ਉਨ੍ਹਾਂ ਆਖਿਆ, 'ਇਹ ਸ਼ਬਦ ਤਾਂ ਭਾਈ ਪ੍ਰਹਲਾਦ ਸਿੰਘ ਦਾ ਹੈ, ਤੁਸੀਂ 'ਮਹਾਨ ਕੋਸ਼: ਕਾਨ੍ਹ ਸਿੰਘ, ਭਾਸ਼ਾ ਵਿਭਾਗ, ਪੰਜਾਬ ਦੇ ਪੰਨਾ ਨੰ. 796 ਉਤੇ ਦੇਖ ਲਵੋ ਤੇ ਸੰਮਤ ਲਿਖੀ ਹੋਈ ਹੈ 1752।"

ਘਰ ਆ ਕੇ ਉਹੀ ਦੱਸਿਆ ਸਫ਼ਾ ਕੱਢਿਆ, ਪੜ੍ਹਿਆ:-

ਉਅਕਾਲਪੁਰਖ ਕੇ ਹੁਕਮ ਤੇ ਪ੍ਰਗਟ ਚਲਾਯੋ ਪੰਥ  
ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ  
ਗੁਰੂ ਖਾਲਸਾ ਮਾਨੀਓ ਪ੍ਰਗਟ ਗੁਰੂ ਕੀ ਦੇਹ"  
(ਪ੍ਰਹਲਾਦ ਸਿੰਘ, ਰਹਿਤਨਾਮੇ ਦਾ ਕਰਤਾ ਇਕ ਸਿੰਘ)

ਖੋਜੀ ਬਿਰਤੀ, ਮਿਲਣਸਾਰ ਤੇ ਸਾਫ਼-ਸਪੱਸ਼ਟ ਵਤੀਰੇ ਵਾਲੇ ਤਾਰਾ ਸਿੰਘ ਅਨਜਾਣ ਨਾਲ ਮੇਰੀਆਂ ਮੁਲਾਕਾਤਾਂ ਦਾ ਸਿਲਸਿਲਾ ਸੰਘਣਾ ਉਦੋਂ ਹੋਇਆ ਜਦੋਂ ਨਾਮਧਾਰੀ ਦਰਬਾਰ, ਭੈਣੀ ਸਾਹਿਬ ਨਾਲ ਸੰਬੰਧਿਤ ਸੁਰਿੰਦਰ ਸਿੰਘ ਕੂਕਾ ਨੇ 'ਸਤਿਗੁਰੂ ਰਾਮ ਸਿੰਘ ਤੇ ਕੂਕਾ ਲਹਿਰ' ਬਾਰੇ ਕਿਤਾਬ ਦੀ ਤਜਵੀਜ਼ ਸੂਚਨਾ ਤੇ ਪ੍ਰਸਾਰਣ ਮੰਤਰਾਲਾ ਨੂੰ ਭੇਜੀ। ਪ੍ਰਕਾਸ਼ਨ ਵਿਭਾਗ ਨੇ ਮੈਨੂੰ ਨੋਡਲ ਅਫ਼ਸਰ ਬਣਾਇਆ ਤੇ ਜਦੋਂ ਮੈਂ, ਅਨਜਾਣ ਜੀ ਮਸ਼ਵਰਾ ਤੇ ਵਿਚਾਰ-ਵਟਾਂਦਰਾ ਕੀਤਾ ਤੇ ਸਹਿਮਤ ਹੋ ਗਏ।ਇਸ ਸਭ ਕਾਸੇ ਪਿੱਛੇ ਸ. ਐਚ. ਐਸ. ਹੰਸਪਾਲ, ਸਾਬਕਾ ਐਮ. ਪੀ. ਸਨ। ਖੋਜੀ ਬਿਰਤੀ-ਪ੍ਰਵਿਰਤੀ ਅਨੁਸਾਰ ਅਨਜਾਣ ਜੀ ਰਚਨਾਕਾਰੀ ਉਤੇ ਲੱਗੇ ਰਹੇ। ਆਖਿਰ ਖਰੜਾ ਜਸਵਿੰਦਰ ਸਿੰਘ ਹਿਸਟੋਰੀਅਨ ਨੂੰ ਨਜ਼ਰਸਾਨੀ ਲਈ ਭੇਜ ਦਿਤਾ। ਲਗਾਤਾਰ ਸੰਪਰਕ ਬਣਿਆ ਰਿਹਾ। ਤਸਵੀਰਾਂ ਦੀ ਚੋਣ ਵਿਚ ਨਾਮਧਾਰੀ ਦਰਬਾਰ ਦਿੱਲੀ ਤੇ ਭੈਣੀ ਸਾਹਿਬ ਨੇ ਵੱਡੀ ਭੂਮਿਕਾ ਨਿਭਾਈ। ਜਦੋਂ ਇਸ ਪੁਸਤਕ ਨੂੰ ਅੰਤਮ ਛੋਹਾਂ ਦਿਤੀਆਂ ਜਾ ਰਹੀਆਂ ਸਨ ਤਾਂ ਉਨ੍ਹਾਂ ਦੇ ਛੋਟੇ ਭਾਈ ਬਲਕਾਰ ਸਿੰਘ ਸਿਰਸਾ ਤੋਂ ਵਿਸ਼ੇਸ਼ ਤੌਰ ਤੇ ਉਨ੍ਹਾਂ ਨਾਲ ਮਿਲਣ ਆਏ। ਮਾਣ ਨਾਲ ਮੇਰਾ ਸਿਰ ਉੱਚਾ ਹੁੰਦਾ ਕਿ ਅਜਿਹੇ ਸੁਲਝੇ ਹੋਏ ਇਨਸਾਨਾਂ ਨਾਲ ਮੇਰਾ ਵਾਹ-ਵਾਸਤਾ ਹੈ।

ਇਨ੍ਹਾਂ ਮੇਲ-ਮੁਲਾਕਾਤਾਂ ਦੌਰਾਨ ਜਦੋਂ ਮੈਂ ਚਾਹ, ਅੰਨ-ਪਾਣੀ ਛੱਕਣ ਲਈ ਗੁਜ਼ਾਰਿਸ਼ ਕਰਨੀ ਤਾਂ ਉਨ੍ਹਾਂ ਸਹਿਜ ਹੀ ਕਹਿਣਾ, 'ਪੰਡਤ (ਕੌਸ਼ਲ) ਰਖਿਆ ਹੋਇਆ ਆਪਣੇ ਨਾਲ ਛਕਣ-ਛਕਾਉਣ ਲਈ।' ਪਰ ਇਹਦੇ ਨਾਲ ਉਨ੍ਹਾਂ ਦੇ ਆਪਣੇ ਚਿੱਟੇ ਦੰਦਾਂ ਦਾ ਪੂਰਾ ਪੀੜ ਹਲਕਾ ਜਿਹਾ ਦਿਸ ਪੈਣਾ। ਇਉਂ ਜਗਦੀਸ਼ ਨੇ ਵੀ ਅੱਗੋਂ ਕੋਈ ਸ਼ੁਰਲ੍ਹੀ ਛੱਡ ਦੇਣੀ ਤੇ ਮਾਹੌਲ ਹੋਰ ਖੁਸ਼ਗਵਾਰ ਹੋ ਜਾਣਾ। ਇਹ ਦੋਵੇਂ ਮਿਲਾਪੜੇ ਸਾਹਿਤਕਾਰ ਮੈਨੂੰ ਵਿਆਕਰਣ ਦੀਆਂ ਬਰੀਕੀਆਂ, ਸ਼ਬਦਾਂ ਤੇ ਵਾਕ-ਬਣਤਰ ਬਾਰੇ ਦਲੀਲਾਂ ਦੇ ਕੇ ਆਪਣੀ ਵਿਦਵਤਾ ਦੀ ਸਮਰਥਾ ਨਾਲ ਕਾਇਲ ਕਰ ਲੈਂਦੇ।

ਪ੍ਰੋਫੈਸਰ ਅਨਜਾਣ ਨੇ ਜਦੋਂ ਮੇਰੇ ਦਫ਼ਤਰ ਆਉਣਾ ਤਾਂ ਤੋਹਫ਼ੇ ਵਜੋਂ ਕੋਈ ਨਾ ਕੋਈ ਕਿਤਾਬ ਜਿਵੇਂ 'ਸਭਹਨ ਕੇ ਸਿਰਮੌਰ', 'ਸਾਹਿਬ ਗੁਣੀ ਗਹੀਰਾ' ਤੇ 'ਰਹਿਤਨਾਮੇ' ਭੇਂਟ

ਕੀਤੇ ਜੋ ਪੜ੍ਹਨ ਮਗਰੋਂ ਮੋਕਲੀ ਦ੍ਰਿਸ਼ਟੀ ਵਾਲੇ ਸਾਹਿਤਕਾਰ ਸਾਥੀਆਂ ਨੂੰ ਪੜ੍ਹਾਏ।

ਖ਼ੈਰ, 2008 ਵਿਚ ਅਨਜਾਣ ਜੀ ਦੀ ਸਖ਼ਤ ਮਿਹਨਤ ਸਾਹਮਣੇ ਆ ਗਈ। ਨਾਮਧਾਰੀ ਸੰਪ੍ਰਦਾਇ ਵਿਚ 'ਸਤਿਗੁਰੂ ਰਾਮ ਸਿੰਘ ਤੇ ਕੂਕਾ ਲਹਿਰ' ਦੀ ਵੱਡੇ ਪੱਧਰ ਉਤੇ ਹੋਈ ਵਿਕਰੀ ਕਾਰਨ ਪ੍ਰਕਾਸ਼ਨ ਵਿਭਾਗ ਤੇ ਨਾਮਧਾਰੀਆਂ ਵਿਚਾਲੇ ਮੇਰੀ ਹਾਂ ਪੱਖੀ ਚਰਚਾ ਹੋਈ। ਮਗਰੋਂ ਇਹ ਕਿਤਾਬ 'ਸਤਿਗੁਰੂ ਰਾਮ ਸਿੰਘ ਐਂਡ ਕੂਕਾ ਮੂਵਮੇਂਟ' ਦੇ ਨਾਂ ਹੇਠ ਅੰਗਰੇਜ਼ੀ ਵਿਚ ਸਰਦਾਰ ਹੰਸਪਾਲ ਦੀ ਪੈਰਵੀ ਸਦਕਾ ਪ੍ਰਕਾਸ਼ਨ ਵਿਭਾਗ, ਭਾਰਤ ਸਰਕਾਰ ਨੇ ਛਾਪੀ ਤੇ ਮੈਨੂੰ ਇਸ ਦੀ ਸੰਪਾਦਨਾ ਦਾ ਇਕ ਵਾਰ ਫਿਰ ਮਾਣ ਮਿਲਿਆ। ਗੱਲ ਇਸ ਪੁਸਤਕ ਸੰਪਾਦਨ ਤਕ ਸੀਮਤ ਨਾ ਰਹੀ। ਅਸੀਂ ਲਗਾਤਾਰ ਮਿਲਦੇ ਰਹੇ। ਫੋਨ 'ਤੇ ਹਾਲਚਾਲ ਪੁੱਛਣਾ, ਕਿਸੇ ਮੈਗਜ਼ੀਨ ਤੇ ਕਿਤਾਬ ਦੀ ਖੋਜ-ਖਬਰ ਕੱਢਣੀ ਸ਼ਾਇਦ ਉਨ੍ਹਾਂ ਦੇ ਹਿੱਸੇ ਵਧੇਰੇ ਆਈ। ਉਨ੍ਹਾਂ ਫੋਨ 'ਤੇ ਆਖਣਾ, 'ਮੈਂ ਅਨਜਾਣ' ਤੇ ਮੈਂ ਅੱਗੋਂ ਕਹਿਣਾ 'ਜਾਣੀਜਾਣ ਸਾਹਿਬ' ਤੁਹਾਡਾ ਲੁਧਿਆਣੇ ਵਾਲਾ ਨੰਬਰ ਮੇਰੇ ਮੋਬਾਇਲ 'ਚ ਪਹਿਲਾਂ ਹੀ ਦਰਜ ਹੈ।'

ਇਥੇ ਇਸ ਅਕੱਥ-ਕਥਾ ਦੇ ਪਿਛੋਕੜ ਦਾ ਸੰਖੇਪ ਬਿਰਤਾਂਤ ਸਾਂਝਾ ਕਰਨਾ ਵੀ ਜ਼ਰੂਰੀ ਹੈ। ਡਾ. ਮੋਹੇ ਤੇ ਮੈਂ (1987 ਤੋਂ) ਆਰ.ਕੇ.ਪੁਰਮ ਤੋਂ 'ਵਰਤਮਾਨ ਹਿੰਦੋਸਤਾਨ' ਦੇ ਦਫ਼ਤਰ ਸ. ਸਰਬਸ਼ਕਤੀਮਾਨ ਸਿੰਘ ਕੋਲ ਪਹੁੰਚ ਜਾਂਦੇ ਜਿਥੇ ਚਿੱਟੇ ਬਾਣੇ ਵਾਲੇ ਕਈ ਸੰਤ-ਪੁਰਸ਼ ਬੈਠੇ ਹੁੰਦੇ ਜਿਵੇਂ ਡਾ.ਅਮਰ ਭਾਰਤੀ, ਪ੍ਰੀਤਮ ਸਿੰਘ ਕਵੀ ਤੇ ਕੁਝ ਹੋਰ। ਇਨ੍ਹਾਂ ਵਿਦਵਾਨਾਂ 'ਚ ਮੈਂ ਧਾਰਮਿਕ ਵਿਸ਼ਿਆਂ ਤੋਂ ਕੋਰਾ ਸਭ ਤੋਂ ਘੱਟ ਉਮਰ ਵਾਲਾ ਮੁੰਡਾ ਹੁੰਦਾ। ਤੇ ਫਿਰ ਸਾਧੂ ਸਿੰਘ ਕਿਸਾਨ ਸਿਰਸਾ ਵਾਲੇ ਮੇਰੇ ਪੱਕੇ ਬਜ਼ੁਰਗ ਦੋਸਤ ਬਣ ਗਏ ਜਦੋਂ ਉਨ੍ਹਾਂ ਨੂੰ ਮੈਂ ਧਾਰਮਿਕ ਵਿਸ਼ਿਆਂ ਤੋਂ ਹਟਵੀਆਂ ਸਾਹਿਤ ਤੇ ਸਮਾਜ ਨਾਲ ਸੰਬੰਧਿਤ 'ਵੋਲਗਾ ਤੋਂ ਗੰਗਾ' ਆਪਣੀ ਸਵੈਜੀਵਨੀ 'ਛਾਂਗਿਆ ਰੁੱਖ' ਤੇ ਹੋਰ ਕਿਤਾਬਾਂ ਪੜ੍ਹਾਈਆਂ। ਉਨ੍ਹਾਂ ਨੇ ਹੀ ਮੈਨੂੰ ਡੇਰਾ ਭੈਣੀ ਸਾਹਿਬ ਅੰਦਰ ਹੁੰਦੇ ਸਤਿਗੁਰੂ ਜਗਜੀਤ ਸਿੰਘ ਨੇ ਕੀਰਤਨ ਸਮੇਤ ਮਹੱਤਵਪੂਰਨ ਥਾਵਾਂ ਦਿਖਾਈਆਂ ਸਨ ਜਦੋਂ ਮੈਂ ਪ੍ਰੀਤਮ ਸਿੰਘ ਕਵੀ ਦੇ ਚਲਾਣੇ ਮਗਰੋਂ ਉਨ੍ਹਾਂ ਦੀ ਸਰਦਾਰਨੀ ਤੇ ਸਾਡੀ ਮਾਤਾ ਜੀ ਕੋਲ ਅਫਸੋਸ ਲਈ ਗਿਆ ਸੀ। ਬਹੁਤ ਹੀ ਮਜ਼ਾਕੀਆ ਪਰ ਗੰਭੀਰ ਤੇ ਗੁਣੀ-ਗਿਆਨੀ ਸ. ਜਗਦੀਸ਼ ਸਿੰਘ ਵਰਿਆਮ ਨਾਲ ਮੇਰੀ ਪੁਰਾਣੀ ਵਾਕਫੀਅਤ ਜਲੰਧਰ ਤੋਂ ਹੀ ਰਹੀ ਜਦੋਂ ਮੈਂ ਉਥੇ ਨੌਕਰੀ ਕਰਦਾ ਸੀ ਤੇ ਨਵਾਂ ਜ਼ਮਾਨਾ ਜਾਂਦਾ ਜਾਂ ਆਪਣੇ ਮਿੱਤਰ ਲਖਵਿੰਦਰ ਜੌਹਲ ਨਾਲ ਉਨ੍ਹਾਂ ਨੂੰ ਮਿਲਦਾ। ਇਸ ਸਾਰੀ ਬਿਆਨਬਾਜ਼ੀ ਦਾ ਇਸ ਲਈ ਦੱਸ ਰਿਹਾ ਹਾਂ ਕਿ ਕੁਝ ਧਾਰਮਿਕ, ਵਿਚਾਰਕ ਅਸਹਿਮਤੀਆਂ ਦੇ ਬਾਵਜੂਦ ਨਾਮਧਾਰੀ ਸੰਪ੍ਰਦਾ ਦੀਆਂ ਇਨ੍ਹਾਂ ਮਾਣਯੋਗ ਸ਼ਖ਼ਸੀਅਤਾਂ ਨਾਲ ਚੰਗੀ ਨਿਭ ਰਹੀ ਹੈ। ਸ. ਹੰਸਪਾਲ ਜੀ ਵਲੋਂ 2010 ਵਿਚ ਆਲ ਇੰਡੀਆਂ ਰੇਡੀਓ ਤੋਂ ਬਦਲੀ ਮੁੜ ਪ੍ਰਕਾਸ਼ਨ ਵਿਭਾਗ ਦੀ ਕਾਰਵਾਈ ਗਈ ਕਿਉਂਕਿ ਨਾਲ ਦੀ ਨਾਲ ਮੇਰੇ ਕੋਲ ਯੋਜਨਾ (ਪੰਜਾਬੀ) ਤੇ ਪੰਜਾਬੀ ਕਿਤਾਬਾਂ ਦਾ ਚਾਰਜ ਸੀ। ਮੈਨੂੰ ਪਤਾ ਹੈ ਕਿ ਇਸ ਦੇ ਪਿਛੋਕੜ ਵਿਚ ਪ੍ਰੋ. ਤਾਰਾ ਸਿੰਘ ਅਨਜਾਣ ਹੁਰਾਂ ਦਾ ਹੱਥ ਸੀ ਜੋ ਮੇਰੇ ਤੇ ਮੇਰੇ ਪਰਿਵਾਰ ਲਈ ਇਕ ਵੱਡੀ ਮਦਦ ਸੀ।

ਇਕ ਹਕੀਕਤ ਹੋਰ ਮੇਰੇ ਮਨ ਨੂੰ ਜੋ ਟੁੰਬਦੀ ਤੇ ਪ੍ਰੇਰਦੀ ਰਹਿੰਦੀ ਹੈ- ਉਹ ਹੈ ਆਪਣੇ ਤੋਂ 11 ਸਾਲ ਵੱਡੇ ਅਨਜਾਣ ਸਾਹਿਬ ਦਾ ਸਰਲ ਤੇ ਸਹਿਜ ਸੁਭਾਅ। ਇਕ ਵਾਰ ਤਾਂ ਝਕਦਿਆਂ-ਝਕਦਿਆਂ ਮੈਂ ਆਖ ਦਿਤਾ ਸੀ, 'ਮੇਰੀ ਬੋਲ-ਬਾਣੀ, ਵਿਚਾਰਾਂ ਵਿਚ ਡੂੰਘਾਈ ਤੇ ਜੀਵਨ-ਜਾਚ ਤੁਹਾਡੇ ਵਰਗੀ ਹੋ ਜਾਵੇ।' ਉਹ ਬੋਲੇ ਕੁਝ ਨਾ ਸਗੋਂ ਹੋਰ ਸਨਿਮਰ ਹੋ ਕੇ ਜ਼ਮੀਨ ਵਲ ਦੇਖਣ ਲਗ ਪਏ।

ਪ੍ਰੋ. ਅਨਜਾਣ 22 ਤੋਂ ਵੱਧ ਪੁਸਤਕਾਂ ਦੇ ਲੇਖਕ ਤੇ ਉੱਚ ਸਿੱਖਿਆ ਪ੍ਰਾਪਤ ਤੇ ਤਕਰੀਬਨ 10 ਤੋਂ ਵੱਧ ਮੁਲਕਾਂ ਵਿਚ ਵਿਚਰੇ ਹੋਏ ਸਨ। ਪੰਜਾਬੀ ਨੂੰ ਚੜ੍ਹਦੀ ਕਲਾ ਵਿਚ ਲਿਜਾਉਣ ਵਿਚ ਨਿੱਗਰ ਭੂਮਿਕਾ ਨਿਭਾਉਣ ਵਾਲੇ ਪ੍ਰੋ. ਤਾਰਾ ਸਿੰਘ ਅਨਜਾਣ ਸਾਡੇ ਰਾਹ-ਦਿਸੇਰਾ ਸਨ ਜਿਨ੍ਹਾਂ ਨਾਲ ਉਨ੍ਹਾਂ ਦੇ ਚਲਾਣੇ ਤੋਂ ਕੁਝ ਦਿਨ ਪਹਿਲਾਂ ਤਕ ਗੱਲ ਹੁੰਦੀ ਰਹੀ ਸੀ। ਪਰ ਉਨ੍ਹਾਂ ਦੀ ਯਾਦ ਲਗਾਤਾਰ ਸੱਜਰੀ ਬਣੀ ਹੋਈ ਹੈ।

# ਤਾਰਾ ਸਿੰਘ ਅਨਜਾਣ

ਤਾਰਾ ਸਿੰਘ ਜੀ ਨੇ ਆਪਣਾ ਤਖਲਸ "ਅਨਜਾਣ" ਰਖਿਆ ਸੀ। ਪਰ ਉਹ ਗੁਣਾ ਦੇ ਭਰਪੂਰ ਸਨ, ਪਰ ਉਹਨਾ ਵਿਚ ਏਨੇ ਗੁਣ ਸਨ ਕਿ ਉਸ ਦੀ ਗਿਣਤੀ ਵੀ ਨਹੀ ਕੀਤੀ ਜਾ ਸਕਦੀ, ਜਿਸ ਤਰ੍ਹਾਂ ਉਹ ਪ੍ਰੋਫੇਸਰ ਵੀ ਸਨ ਅਤੇ ਲਿਖਾਰੀ, ਬੁਲਾਰੇ, ਇਤਿਹਾਸਕਾਰ, ਸੰਪਾਦਕ, ਨਰੇਟਰ, ਕੋਮੈਂਟੇਟਰ ਸਨ ਅਤੇ ਛਾਪਕਾਂ ਨਾਲ ਵਧੀਆ ਸੰਪਰਕ ਰਖਦੇ ਸਨ। ਉਹਨਾ ਦੇ ਇਹਨਾਂ ਸਾਰੇ ਗੁਣਾਂ ਦੇ ਨਾਲ, ਅਸੀ ਉਹਨਾਂ ਦੀ ਨਿਮਰਤਾ ਤੋ ਬਹੁਤ ਹੀ ਪ੍ਰਭਾਵਿਤ ਸਾ। ਉਹਨਾ ਵਿਚ ਏਨੇ ਗੁਣ ਹੋਣ ਦੇ ਬਾਵਜੂਦ ਵੀ ਉਹ ਨਿਮਰਤਾ ਦੇ ਭਰਪੂਰ ਸਨ। ਉਹ ਬਹੁਤ ਸਾਰਾ ਕੰਮ ਪਿਛੇ ਰਹਿ ਕੇ ਹੀ ਕਰਦੇ ਸਨ, ਉਹਨਾ ਦੀ ਕਦੀ ਵੀ ਇਹ ਇਛਾ ਨਹੀ ਸੀ ਕੀ ਉਹਨਾਂ ਨੂੰ ਇਸ ਦਾ ਮਾਨ ਪ੍ਰਾਪਤ ਹੋਏ।

ਮੈ ਉਹਨਾਂ ਦੀ ਨਿਮਰਤਾ ਅਤੇ ਸਾਦਗੀ ਦਾ ਇਕ ਉਦਾਹਰਨ ਦੇਣਾ ਚਾਹਾਂਗਾਂ।

"ਅਸੀ ਸ੍ਰੀ ਭੈਣੀ ਸਾਹਿਬ ਹੋਲੇ ਮਹਲੇ ਤੇ ਗਏ ਸਾਂ, ਮੈ ਉਥੇ 'ਅਨਜਾਣ' ਜੀ ਨੂੰ ਮਿਲਿਆ, ਮੈ ਉਹਨਾਂ ਨੂੰ ਪੁਛਿਆ ਸੰਤ ਜੀ ਤੁਹਾਡਾ ਡੇਰਾ ਕਿਥੇ ਹੈ, ਉਹ ਹਸਦੇ ਮੈਨੂੰ ਕਹਿਣ ਲਗੇ ਤੂੰ ਮੇਰੇ ਡੇਰੇ ਤੋ ਕੀ ਲੈਣਾ, ਪਰ ਮੈ ਕਿਹਾ ਸੰਤ ਜੀ ਚਲੋ ਤੁਹਾਡੇ ਡੇਰੇ ਤੇ ਚਲਦੇ ਹਾਂ ਅਤੇ ਉਥੇ ਬੈਠ ਕੇ ਗਲਬਾਤ ਕਰਦੇ ਹਾਂ, ਉਹ ਸਤਿਜੁਗ ਦਫ਼ਤਰ ਵਲ ਤੁਰ ਪਏ ਅਤੇ ਮੈ ਉਹਨਾਂ ਦੇ ਨਾਲ ਨਾਲ ਚਲਣ ਲਗਾ! ਉਥੇ ਪਹੁੰਚ ਕੇ ਉਹ ਮੈਨੂੰ ਸਤਿਜੁਗ ਆਫਿਸ ਵਿਚ ਉਪਰ ਲੈ ਗਏ, ਮੇਰੀ ਹੈਰਾਨੀ ਦੀ ਕੋਈ ਹਦ ਨਾ ਰਹੀ, ਮੈ ਉਥੇ ਜਾ ਕੇ ਦੇਖਿਆ ਕਿ ਇਕ ਸਫ, ਸਰਾਹਣਾ ਅਤੇ ਇਕ ਗੜਵੀ ਸੀ। ਉਥੇ ਨਾ ਕੋਈ ਗੀਜ਼ਰ ਨਾ ਪਖੇ ਅਤੇ ਕੋਈ ਹੋਰ ਕਿਸੇ ਕਿਸਮ ਦਾ ਸੁੱਖ ਸੁਵੀਧਾ ਦਾ ਪ੍ਰਬੰਧ ਨਹੀ ਸੀ, ਇਸ ਦੇ ਬਾਵਜੂਦ ਵੀ ਉਹ ਬੜੇ ਹੀ ਸੰਤੁਸ਼ਟ ਸਨ ਅਤੇ ਅਪਣੇ ਡੇਰੇ ਤੋ ਬਹੁਤ ਹੀ ਪ੍ਰਭਾਵਿਤ ਸਨ।

ਉਹ ਇਕ ਚਲਦੇ ਫਿਰਦੇ ਇਨਸਾਈਕਲੋਪੀਡੀਆ ਸਨ। ਜਦ ਵੀ ਸਾਨੂੰ ਕਿਸੀ ਜਾਣਕਾਰੀ ਦੀ ਜਰੂਰਤ ਹੁੰਦੀ ਸੀ ਚਾਹੇ ਉਹ ਗੁਰਬਾਣੀ ਹੋਵੇ ਜਾ ਇਤਿਹਾਸਿਕ ਖੋਜ ਬਾਰੇ ਜਾਂ ਪੰਜਾਬੀ ਸਹਿਤ, ਕੋਈ ਗਲ ਹੋਏ ਅਸੀ ਉਹਨਾਂ ਨੂੰ ਤੁਰੰਤ ਫੋਨ ਕਰਕੇ ਪੁਛ ਲੈਂਦੇ ਸਾਂ ਅਤੇ ਉਹ ਤੁਰੰਤ ਹੀ ਉਸ ਦਾ ਖੁਲਾਸਾ ਕਰ ਦਿੰਦੇ ਸਨ।

ਉਹਨਾਂ ਦਾ ਆਇਰਲੈਂਡ ਦੀ ਸੰਗਤ ਨਾਲ ਬਹੁਤ ਹੀ ਗੂੜਾ ਤਾਲਮੇਲ ਸੀ, ਉਹ ਜਦ ਵੀ ਇੰਗਲੈਂਡ ਆਂਦੇ ਸਨ ਤਾਂ ਉਹ ਆਪ ਹੀ ਸਾਨੂੰ ਸਿਧਾ ਸੰਪਰਕ ਕਰ ਕੇ ਆਪਣੇ ਖਰਚ ਤੇ ਆ ਜਾਂਦੇ ਸਨ। ਉਹ ਬਚਿਆਂ ਨਾਲ ਬਹੁਤ ਪਿਆਰ ਕਰਦੇ ਸਨ ਅਤੇ ਬਚਿਆਂ ਨਾਲ ਬਚੇ ਬਣਕੇ ਉਹਨਾਂ ਨੂੰ ਪੰਜਾਬੀ ਅਤੇ ਗੁਰਬਾਣੀ ਦੀ ਸਿਖਿਆ ਦਿੰਦੇ ਸਨ ਅਤੇ ਬਚੇ ਵੀ ਉਹਨਾਂ ਨੂੰ ਬਹੁਤ ਹੀ ਸਤਿਕਾਰ ਦਿੰਦੇ ਸਨ।

ਸੰਤ ਜੀ ਜਦ ਵੀ ਆਂਦੇ ਸਨ ਬਚਿਆਂ ਦੀ ਵਖਰੀ ਵਖਰੀ ਉਮਰ ਦੀਆਂ ਤਿੰਨ ਕਲਾਸਾਂ ਰਖਦੇ ਸਨ, ਛੋਟੇ ਬੱਚੇ ਮੱਧ ਉਮਰ ਦੇ ਬੱਚੇ ਅਤੇ ਵੱਡੇ ਬੱਚੇ। ਇਸ ਦੇ ਨਾਲ ਸ਼ਾਮ ਨੂੰ ਹਰ ਰੋਜ ਵਖਰੇ ਵਖਰੇ ਵਿਸ਼ਿਆਂ ਤੇ ਉਹ ਆਪਣੇ ਵਿਚਾਰ ਸਾਧ ਸੰਗਤ ਨਾਲ ਸਾਂਝੇ ਕਰਦੇ ਸਨ। ਉਸ ਤੋ ਬਾਦ ਸਾਰੀ ਸੰਗਤ ਦੇ ਕਿਸੇ ਵੀ ਸਵਾਲਾਂ ਦੇ ਜਵਾਬ ਬਹੁਤ ਹੀ ਖੂਬੀ ਨਾਲ ਦਿੰਦੇ ਸਨ।

ਇਸ ਦੇ ਨਾਲ ਹੀ ਆਇਰਲੈਂਡ ਦੀ ਇੰਟਰਫੇਥ ਔਰਗਾਨਾਈਜ਼ੇਸ਼ਨ ਵਿਚ ਵਧ ਚੜ ਕੇ ਹਿਸਾ ਲੈਂਦੇ ਸਨ, ਉਥੇ ਕਈ ਵਾਰ ਉਹਨਾਂ ਨੇ ਅੰਗਰੇਜ਼ੀ ਵਿਚ ਕਈ ਭਾਸ਼ਨ ਵੀ ਦਿਤੇ ਜਿਸ ਨਾਲ ਸਾਰੇ ਧਰਮਾਂ ਦੇ ਲੋਗ ਬਹੁਤ ਹੀ ਪ੍ਰਭਾਵਿਤ ਹੁੰਦੇ ਸਨ।

ਉਹ ਸਭ ਨੂੰ ਕਹਿੰਦੇ ਹੁੰਦੇ ਸਨ ਕਿ ਤੁਸੀ ਵਰਿਆਮ ਅਤੇ ਸਤਿਜੁਗ ਲਈ ਕੋਈ ਲੇਖ ਲਿਖ ਕੇ ਭੇਜੋ, ਉਹਨਾਂ ਦੇ ਉਤਸਾਹ ਨਾਲ ਅਸੀ ਲੇਖ ਅਤੇ ਤਸਵੀਰਾਂ ਭੇਜੀਆਂ ਜੋ ਸਤਿਜੁਗ ਵਿਚ ਛਪੀਆਂ ਸਨ। ਸਾਡਾ ਉਹਨਾਂ ਨਾਲ ਨਿਜੀ ਸੰਬੰਧ 1970 ਵਿਚ ਹੋਇਆ। ਸਭ ਤੋ ਪਹਿਲਾਂ ਉਹਨਾਂ ਦਾ ਤਾਲਮੇਲ ਸਾਡੇ ਪਿਤਾ ਜੀ ਗਿਆਨੀ ਤੇਜਾ ਸਿੰਘ ਜੀ ਨਾਲ ਸੀ। (ਗਿਆਨੀ ਤੇਜਾ ਸਿੰਘ ਜੀ) ਪਿਤਾ ਜੀ ਬਹੁਤ ਹੀ ਡੂੰਘੀ ਅਤੇ (UK ਵਾਲੇ) ਇਤਿਹਾਸਿਕ ਖੋਜ ਕਰਨ ਵਾਲੇ ਸਨ। ਗਿਆਨੀ ਜੀ ਬਹੁਤ ਸਾਰੇ ਲੇਖ ਅਤੇ ਕਵਿਤਾ ਅਨਜਾਣ ਜੀ ਨੂੰ ਭੇਜਦੇ ਸਨ। ਅਨਜਾਣ ਜੀ ਇਸ ਵਿਚ ਬਹੁਤ ਹੀ ਸਹਿਯੋਗ ਦਿੰਦੇ ਸਨ। ਅਨਜਾਣ ਜੀ ਨੇ ਗਿਆਨੀ ਜੀ ਦੀਆਂ ਛੋਟੀਆਂ ਛੋਟੀਆਂ ਪੁਸਤਕਾਂ ਛਪੋਣ ਚ ਵੀ ਬਹੁਤ ਹੀ ਮਦਦ ਕੀਤੀ।

ਉਹਨਾਂ ਦਾ ਸਾਡੇ ਪਿਤਾ ਜੀ ਦੀ ਪੁਸਤਕ 'ਗਿਆਨੀ ਤੇਜਾ ਸਿੰਘ ਰਚਨਾਵਲੀ' 860 ਪੰਨੇ ਛਪੋਣ ਚ ਬਹੁਤ ਵਡਾ ਯੋਗਦਾਨ ਹੈ ਜੋ ਕਿ ਮੈ ਤੁਹਾਡੇ ਨਾਲ ਸਾਂਝਾ ਕਰਨਾ ਚਾਹਾਂਗਾ।

ਅਨਜਾਣ ਜੀ ਇਸ ਕੰਮ ਲਈ ਆਇਰਲੈਂਡ ਉਚੇਚਾ ਤਿੰਨ ਵਾਰੀ ਆਏ। ਫਿਰ ਉਹਨਾਂ ਨੇ ਆਇਰਲੈਂਡ ਆ ਕੇ ਗਿਆਨੀ ਜੀ ਦੇ ਹਸਤ ਲਿਖਤ ਲੇਖ ਇਕਤੱਰ ਕੀਤੇ ਅਤੇ ਫਿਰ ਉਹਨਾ ਨੂੰ ਵਿਸ਼ੇ ਅਨੁਸਾਰ ਛਾਣ ਬਿਨ ਕਰ ਕੇ ਆਪਣੇ ਅਟੈਚੀ ਵਿਚ ਪਾ ਕੇ ਇੰਡਿਆ ਲੈ ਕੇ ਗਏ, ਉਥੇ ਜਾ ਕੇ ਉਹਨਾਂ ਨੇ ਇਹ ਸਾਰੇ ਲੇਖ ਵਿਸ਼ੇ ਅਨੁਸਾਰ ਅਲਗ-ਅਲਗ ਕੀਤੇ ਤੇ ਐਡਿਟ ਕਰ ਕੇ ਪਬਲਿਸ਼ਰਸ ਤੋ ਇਹ ਪੁਸਤਕ ਤਿਆਰ ਕਰਵਾਈ। ਇਹ ਪੁਸਤਕ ਜਿੰਨੇ ਵੀ ਨਾਮਧਾਰੀਆਂ ਲਿਖਾਰੀਆਂ, ਕਥਾਵਾਚਕ, ਜਥੇਦਾਰਾ ਵਿਚ ਵੰਡੇ ਗਏ ਜੋ ਅਜ ਵੀ ਉਹਨਾਂ ਦੀ ਖੋਜ ਦਾ ਲਾਭ ਲੈ ਰਹੇ ਹਨ। ਇਸ ਪੁਸਤਕ ਦਾ ਕੰਮ ਉਹਨਾਂ ਦੀ ਨਿਸ਼ਕਾਮ ਅਤੇ ਮਿਹਨਤ ਸੇਵਾ ਤੋ ਬਗੈਰ ਸਿਰੇ ਨਹੀ ਚੜ ਸਕਦਾ ਸੀ।

ਆਇਰਲੈਂਡ ਦੀ ਨਾਮਧਾਰੀ ਸੰਗਤ ਨੂੰ ਅਨਜਾਣ ਜੀ ਦੇ ਵਿਛੋੜੇ ਦਾ ਬਹੁਤ ਹੀ ਦੁਖ ਹੈ। ਉਹ ਨਾਮਧਾਰੀ ਪੰਥ ਦੇ ਇਕ ਹੀਰੇ ਸਨ।

ਪਰਮਜੀਤ ਸਿੰਘ ਨਿਯੋਤੇ
ਆਇਰਲੈਂਡ

# ਤਾਰਾ ਸਿੰਘ ਅਨਜਾਣ ਨੂੰ ਯਾਦ ਕਰਦਿਆ

ਸੰਤ ਤਾਰਾ ਸਿੰਘ ਜੀ ਅਨਜਾਣ ਦੇ ਅਕਾਲ ਚਲਾਣਾ ਕਰਨ ਦੀ ਖ਼ਬਰ ਸੁਣ ਕੇ ਮਨ ਨੂੰ ਇਕ ਵੱਖਰੀ ਤਰਾਂ ਦਾ ਗਹਿਰਾ ਘਾਟਾ ਮਹਿਸੂਸ ਹੋਇਆ।

ਇਹ ਘਾਟਾ ਅਨਜਾਣ ਜੀ ਦੀ ਸਖਸ਼ੀਅਤ ਅਤੇ ਉਹਨਾਂ ਦੇ ਲੰਮੇ ਸਮੇਂ ਤੋਂ ਜੋ ਉਹ ਪੰਜਾਬੀ ਮਾਂ ਬੋਲੀ ਦੀ ਅਤੇ ਨਾਮਧਾਰੀ ਪੰਥ ਦੀ ਜੋ ਇਕ ਵਿਦਵਾਨ, ਚਿੰਤਨ, ਵਿਚਾਰਕ, ਅਤੇ ਲੇਖਕ ਵਜੋਂ ਸੇਵਾ ਕਰ ਰਹੇ ਸਨ, ਇਸ ਕਰਕੇ ਘਾਟਾ ਮਹਿਸੂਸ ਹੋਇਆ।

ਜਿਥੇ ਉਹਨਾਂ ਨੇ ਅਧਿਆਪਕ ਵਜੋਂ ਅਤੇ ਫਿਰ ਅਧਿਆਪਕਾਂ ਦੇ ਅਧਿਆਪਕ ਵਜੋਂ ਅਤੇ ਹੋਰ ਕਈ ਉਚੇਰੀਆਂ ਜ਼ੁੰਮੇਵਾਰੀਆ ਆਪਣੇ ਕੰਮ ਤੇ ਨਿਭਾਈਆਂ, ਓਥੇ ਆਪਣੇ ਕੰਮ ਤੋਂ ਬਾਅਦ ਆਪਣੇ ਪਰਿਵਾਰ ਦਾ ਪਾਲਣ ਪੋਸ਼ਣ ਕਰਨ ਅਤੇ ਫਿਰ ਵੀ ਪਤਾ ਨਹੀਂ ਕਿਵੇ ਟਾਈਮ ਕਢਦੇ ਸਨ ਕਿ ਬਹੁਤ ਕੁਝ ਕਰ ਕੇ ਦਿਖਾ ਦਿੱਤਾ।

ਮੇਰੀ ਉਹਨਾਂ ਨਾਲ ਭੇਂਟ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਇੰਗਲੈਂਡ ਦੌਰੇ ਦੌਰਾਨ ਦੀ ਹੋਈ। ਜਿਥੇ ਉਹਨਾਂ ਦਾ ਆਹਲਾ ਦਰਜੇ ਦਾ ਕਾਵਿ ਸੁਣਨ ਨੂੰ ਮਿਲਿਆ ਫਿਰ ਉਹਨਾਂ ਦੀ ਬਹੁਤ ਮਸ਼ਹੂਰ ਪੁਸਤਕ 'ਸਭਹਨ ਕੇ ਸਿਰ ਮੌਰ' ਪੜਨ ਨੂੰ ਮਿਲੀ ਜੋ ਕਿ ਨਾਮਧਾਰੀ ਪੰਥ ਨੂੰ ਅਤੇ ਪੰਜਾਬੀ ਸਾਹਿਤ ਨੂੰ ਇਕ ਖਾਸ ਤੋਹਫਾ ਦੇ ਗਏ ਹਨ। ਉਸ ਪੁਸਤਕ ਤੋਂ ਆਉਣ ਵਾਲੇ ਇਤਿਹਾਸਕਾਰ ਅਤੇ ਇਤਿਹਾਸ ਦੇ ਵਿਦਿਆਰਥੀ ਬਹੁਤ ਫਾਇਦਾ ਉਠਾਉਣਗੇ।

ਮੈਂ ਉਹਨਾਂ ਦੇ ਜੋ ਜੋ ਕੰਮਾਂ ਤੋਂ ਪ੍ਰਭਾਵਿਤ ਹੋਇਆਂ ਹਾਂ ਉਹਨਾਂ ਕੁਝ ਦਾ ਜ਼ਿਕਰ ਮੈਂ ਹੇਠ ਲਿਖੀਆਂ ਸਤਰਾਂ ਵਿਚ ਕਰਨਾਂ ਚਾਹੁੰਦਾ ਹਾਂ।

ਇਕ ਵਾਰ ਮੈਂ ਸ੍ਰੀ ਭੈਣੀ ਸਾਹਿਬ ਸਾਂ ਤੇ ਅਨਜਾਣ ਜੀ ਮੇਰੇ ਕੋਲ ਆਏ ਜਿਥੇ ਮੈਂ ਠਹਿਰਿਆ ਹੋਇਆ ਸਾਂ।

ਮੈਂ ਇਹ ਅਨੁਭਵ ਕੀਤਾ ਕਿ ਉਹਨਾਂ ਵਿਚ ਇਹੋ ਜਿਹੇ ਗੁਣ ਸਨ-ਥੋੜੇ ਸ਼ਬਦਾਂ ਵਿਚ ਬਹੁਤ ਕੁਝ ਆਖ ਸਕਦੇ ਸਨ,

ਜਿਥੇ ਉਹਨਾਂ ਦੀ ਸ਼ਬਦ ਸ਼ੈਲੀ ਠੋਸ ਸੀ ਉਥੇ ਇਕ ਇਕ ਅੱਖਰ ਬੜਾ ਭਾਵ ਪੂਰਕ ਹੁੰਦਾ ਸੀ। ਇਹ ਹੀ ਕਾਰਨ ਸੀ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਵਿਰਾਟ ਜੀਵਨ ਨੂੰ ਸੰਖੇਪ ਰੂਪ ਵਿਚ 'ਸਭਹਨ ਕੇ ਸਿਰ ਮੌਰ' ਵਰਗੀ ਪੁਸਤਕ ਲਿਖ ਕੇ ਉਨ੍ਹਾਂ ਕੁੱਜੇ ਵਿਚ ਸਮੰਦਰ ਬੰਦ ਕੀਤਾ ਹੈ।

ਸਤਿਗੁਰੂ ਜੀ ਦੀ ਕ੍ਰਿਪਾ ਨਾਲ ਉਹਨਾਂ ਵਿਚ ਉਹ ਸਮਰੱਥਾ ਸੀ ਕਿ ਸਟੇਜ ਤੇ ਖੜੇ ਕਰਕੇ ਭਾਵੇਂ ਫੇਰ ਉਹਨਾਂ ਨੂੰ ਦੱਸਿਆ ਜਾਵੇ ਕਿ ਤੁਸੀਂ ਇਸ ਸਬੰਧ ਵਿਚ ਬੋਲੋ, ਉਹ ਉਸੇ ਵਕਤ ਬਿਨਾਂ ਤਿਆਰੀ ਦੇ ਬਹੁਤ ਵਧੀਆ ਕਾਫੀ ਲੰਮੇ ਸਮੇਂ ਤੱਕ ਕਿਸੇ ਵੀ ਸਬਜੈਕਟ ਵਾਰੇ ਬੋਲ ਸਕਦੇ ਸਨ।

'ਸਤਿਜੁਗ' ਦੀ ਸੰਪਾਦਕੀ ਇਸ ਤਰੀਕੇ ਨਾਲ ਨਿਭਾਈ ਕਿ ਕਦੀ ਵੀ ਆਪਣੇ ਕੰਮ ਤੋਂ ਲੇਟ ਨਹੀ ਹੋਏ, ਵਕਤ ਸਿਰ 'ਸਤਿਜੁਗ' ਅਖਵਾਰ ਸੰਗਤ ਦੇ ਹੱਥਾਂ ਤੱਕ ਪੁਚਾਉਂਦੇ ਰਹੇ।

ਜਦੋਂ ਵੀ ਸਾਧ ਸੰਗਤ ਵਿਚ ਜਾਂਦੇ ਸਨ ਚਾਹੇ ਇੰਗਲੈਂਡ ਵਿਚ ਹੋਣ ਭਾਵੇਂ ਆਇਰਲੈਂਡ ਵਿਚ ਹੋਣ, ਉਥੋਂ ਦੀ ਰਿਪੋਰਟ ਆਪਣੇ ਹੱਥੀਂ ਲਿਖ ਕੇ ਬਿਨਾਂ ਦੇਰ ਕੀਤਿਆਂ ਸਤਿਜੁਗ ਤੱਕ ਪੁਚਾਉਂਦੇ ਰਹੇ।

ਵਿਦੇਸ਼ਾਂ ਦੀ ਯਾਤਰਾ ਦੌਰਾਨ ਪੰਜਾਬੀ ਪੜਾਉਨ ਤੱਕ ਬੱਚਿਆਂ ਨੂੰ ਆਪ ਕਰਦੇ ਰਹੇ। ਕਈ ਲੇਕਚਰ ਅਤੇ ਵਰਕਸ਼ਾਪਸ ਉਹਨਾਂ ਬਾਹਰਲੇ ਮੁਲਕਾਂ ਵਿਚ ਕੀਤੀਆਂ ਜੋ ਕਿ ਹਮੇਸ਼ਾਂ ਇਕ ਖਾਸ ਤਰੀਕੇ ਨਾਲ ਯਾਦ ਰਹਿਣਗੀਆਂ।

ਅਨਜਾਣ ਜੀ ਆਪ ਸਿੱਖੀ ਵਿਚ ਪਰਪੱਕ ਸਨ, ਹੋਰਨਾਂ ਦੀ ਸ਼ਰਧਾਂ ਨੂੰ ਹਮੇਸ਼ਾ ਪਰਪੱਕ ਕਰਦੇ ਸਨ।

ਇਤਨੇ ਗੁਣ ਹੁੰਦਿਆਂ ਫਿਰ ਵੀ ਹਮੇਸ਼ਾ ਨਿਰਮਾਣ ਰਹੇ ਅਤੇ ਸਾਰੀ ਉਮਰ ਆਪਣੇ ਆਪ ਨੂੰ 'ਅਨਜਾਣ' ਹੀ ਅਖਵਾਇਆ।

ਜੋ ਇਤਿਹਾਸਕ ਸੇਵਾ, ਨਿਮਰਤਾ, ਮਿਠਾਸ ਵਰਗੇ ਸ਼ੁੱਭ ਗੁਣਾਂ ਦੀ ਖੁਸ਼ਬੋ ਫੈਲਾ ਗਏ ਹਨ। ਉਹ ਬਹੁਤ ਸਮੇਂ ਤੱਕ ਖਿਲਰੀ ਰਹੇਗੀ ਅਤੇ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਜੋ ਦੇਣ ਦੇ ਗਏ ਹਨ ਉਸ ਤੋਂ ਬਹੁਤਿਆਂ ਨੂੰ ਲਾਭ ਹੋਵੇਗਾ।

ਸਤਿਗੁਰੂ ਉਦੇ ਸਿੰਘ ਜੀ ਦੇ ਚਰਨਾਂ ਵਿਚ ਅਰਜ਼ ਹੈ ਕਿ ਸੰਤ ਤਾਰਾ ਸਿੰਘ ਜੀ 'ਅਨਜਾਣ' ਵਰਗੇ ਸ਼ੁਭ ਗੁਣ ਸਾਡੇ ਵਿਚ ਆਉਣ ਤਾਂ ਕਿ ਅਸੀਂ ਵੀ ਆਪਣੀ ਮਾਂ ਬੋਲੀ ਅਤੇ ਧਰਮ ਵਿਚ ਰਹਿੰਦਿਆ ਸਮਾਜ ਦੀ, ਪੰਥ ਦੀ ਸੇਵਾ ਕਰ ਸਕੀਏ।

ਸੁਲੱਖਣ ਸਿੰਘ ਜੰਡੂ
U. K

# ਅਨਜਾਣ ਜੀ ਦੀ ਪਹਿਚਾਨ

ਸੰਤ ਤਾਰਾ ਸਿੰਘ ਜੀ ਅਨਜਾਣ ਅੱਜ ਸਾਥੋਂ ਦੇਹ ਕਰਕੇ ਵਿਛੋੜਾ ਦੇ ਗਏ ਹਨ ਪਰ ਉਨ੍ਹਾਂ ਦਾ ਅਨਮੋਲ ਅਤੇ ਅਥਾਹ ਸਾਹਿਤ ਸਾਨੂੰ ਉਨ੍ਹਾਂ ਦੀ ਯਾਦ ਹਮੇਸ਼ਾਂ ਲਈ ਦਿਲਾਉਂਦਾ ਰਹੇਗਾ। ਇਸ ਸੰਸਾਰ ਵਿਚੋਂ ਜਾਣ ਤਾਂ ਸਭ ਨੇ ਹੀ ਹੈ ਪਰ ਅਨਜਾਨ ਜੀ ਉਹ ਸਕਸ਼ ਸਨ ਜੋ ਆਪਣੀ ਅਮਿੱਟ ਛਾਪ ਸਾਡੇ ਦਿੱਲਾਂ ਅਤੇ ਨਾਮਧਾਰੀ ਜਗਤ ਉਤੇ ਛੱਡ ਗਏ ਹਨ।

ਵਿਅਕਤੀਗਤ ਤੌਰ ਤੇ ਮੈਂ ਅਨਜਾਣ ਜੀ ਦਾ ਕੁਝ ਪੰਦਰਾਂ ਕੁ ਸਾਲਾਂ ਦਾ ਵਾਕਫ ਸਾਂ। ਇਸ ਦੌਰਾਨ ਮੈਂ ਅਨਜਾਣ ਜੀ ਨੂੰ ਇਕ ਬਹੁਤ ਹੀ ਸ਼ਾਂਤ, ਸੁਸ਼ੀਲ ਅਤੇ ਵਿਦਵਤਾ ਭਰਪੂਰ ਇਨਸਾਨ ਪਾਇਆ। ਜਦੋਂ ਵੀ ਆਪ ਇੰਗਲੈਂਡ ਆਪਣੇ ਲੜਕੇ ਅਜੀਤ ਸਿੰਘ ਕੋਲ ਠਹਿਰਦੇ ਤਾਂ ਸਭ ਤੋਂ ਪਹਿਲਾਂ ਮੈਨੂੰ ਟੈਲੀਫੋਨ ਕਰਦੇ ਅਤੇ ਫਿਰ ਮਿਲਣ ਆਉਂਦੇ ਭਾਂਵੇ ਮੈਂ ਉਹਨਾਂ ਦੇ ਘਰ ਤੋਂ ਸੌ ਮੀਲ ਦੀ ਦੂਰੀ ਤੇ ਰਹਿੰਦਾ ਹਾਂ। ਅਸੀਂ ਘੰਟਿਆਂ ਬੱਧੀ ਗੱਲਾਂ ਵਿਚ ਰੁੱਝੇ ਰਹਿੰਦੇ, ਜਿਨ੍ਹਾਂ ਵਿਚ ਰੂਹਾਨੀਯਤ, ਇਤਿਹਾਸ ਅਤੇ ਪੰਥਕ ਵਿਚਾਰਾਂ ਸ਼ਾਮਿਲ ਹੁੰਦੀਆਂ। ਸਾਡੇ ਖਿਆਲਾਤ ਆਪਸ ਵਿਚ ਕਾਫੀ ਮੇਲ ਰਖਦੇ ਸਨ, ਇਸੇ ਲਈ ਸਾਡਾ ਮਿਲਾਪ ਹਮੇਸ਼ਾਂ ਹੀ ਇਕ ਖੂਬਸੂਰਤ ਮਿਲਾਪ ਰਿਹਾ ਕਰਦਾ ਸੀ॥

ਆਪ ਜੀ ਦੀ ਲੇਖਣੀ ਦਾ ਵਰਨਣ ਤਾਂ ਉਨ੍ਹਾਂ ਦੀ ਸਤਿਜੁਗ ਅਤੇ ਵਰਿਆਮ ਜੀ ਦੇ ਅੰਤਲੇ ਦਿਨਾਂ ਵਿਚ ਵਰਿਆਮ ਦੀ ਸੰਪਾਦਕੀ ਤੋਂ ਹੀ ਲੱਗ ਜਾਂਦਾ ਹੈ ਜਿੰਵੇਂ ਆਪ ਜੀ ਨੇ ਇਹ ਦੋਵੇ ਪਰਚੇ ਕਿਸ ਸੁਘੜਤਾ ਅਤੇ ਸੁਚੱਜੇ ਢੰਗ ਨਾਲ ਚਲਾਏ। ਹਰ ਹਫਤੇ ਢੁਕਵਾਂ ਸੰਪਾਦਕੀ ਲੇਖ ਲਿਖਣਾ ਕੋਈ ਮਾਮੂਲੀ ਗੱਲ ਨਹੀਂ, ਪਰ ਅਨਜਾਨ ਜੀ ਦੀ ਕਲਮ ਇਹ ਫਾਸਲਾ ਬੜੇ ਚਿਰ ਤੋਂ ਸਰ ਕਰ ਚੁੱਕੀ ਸੀ।

ਹਰ ਇਕ ਜਾਂ ਦੋ ਮਹੀਨਿਆਂ ਪਿਛੋਂ ਆਪ ਜੀ ਦੀ ਕੋਈ ਨਾ ਕੋਈ ਰਚਨਾਂ ਇਕ ਕਿਤਾਬ ਦੇ ਰੂਪ ਵਿਚ ਵਿਦਮਾਨ ਹੋ ਜਾਂਦੀ ਸੀ ਅਤੇ ਉਦੋਂ ਹੀ ਪਤਾ ਲਗਦਾ ਸੀ ਜਦ ਸ੍ਰੀ ਸਤਿਗੁਰੂ ਜੀ ਦੇ ਮੁਬਾਰਕ ਹਸਤ ਕੰਵਲਾਂ ਦੁਆਰਾ ਉਸਦਾ ਵਿਮੋਚਨ ਹੁੰਦਾ।

ਆਪ ਇਕ ਬੜੇ ਮਿੱਠ ਬੋਲੜੇ ਸੁਭਾ ਦੇ ਇਨਸਾਨ ਸਨ ਅਤੇ ਇਸੇ ਲਹਿਜੇ ਵਿਚ ਸਟੇਜ ਨੂੰ ਵੀ ਸ਼ਿੰਗਾਰਦੇ ਸਨ ਅਤੇ ਆਪਣੀ ਸਪੀਚ ਦੇ ਆਖੀਰ ਵਿਚ ਇਹੋ ਹੀ ਮਾਫੀ ਮੰਗਦੇ ਸਨ ਕਿ 'ਮਾਫ ਕਰਨਾ ਗਲਤੀਆਂ ਨੂੰ ਕਿਉਂਕਿ ਅਨਜਾਨ ਜੂ ਹੋਇਆ'।

ਆਪ ਜੀ ਦਾ ਸਾਹਿਤ ਅਤੇ ਪੰਥ ਨੂੰ ਨਾ ਪੂਰਾ ਹੋਣ ਵਾਲਾ ਘਾਟਾ ਪਿਆ ਹੈ, ਪਰ ਇਕ ਗਲੋਂ ਅਸੀਂ ਨਿਰੁਤਰ ਹਾਂ ਕਿ ਆਪ ਜੀ ਆਪਣੇ ਮਹਿਬੂਬ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨ ਕੰਵਲਾਂ ਵਿਚ ਜਾ ਬਿਰਾਜੇ ਹਨ। ਸ੍ਰੀ ਸਤਿਗੁਰੂ ਜੀ ਨੇ ਅਨਜਾਨ ਜੀ ਨੂੰ ਇਹ ਆਖਿਆ ਸੀ ਕਿ 'ਅਨਜਾਨ ਜੀ ਸਤਿਜੁਗ ਦੀ ਸੰਪਾਦਕੀ ਆਪੋ ਜੀ ਵਲੋਂ ਦਸਵੰਧ ਦੀ ਸੇਵਾ ਹੀ ਲੈ ਰਹੇ ਹਾਂ'॥

ਸੰਤ ਤਾਰਾ ਸਿੰਘ ਅਨਜਾਨ ਦੀ ਪਹਿਚਾਨ ਇਕ ਧਰੂ 'ਤਾਰਾ' ਹੈ ਜੋ ਨਾਮਧਾਰੀ ਜਗਤ ਨੂੰ ਸਾਹਿਤ ਦੇ ਖੇਤਰ ਵਿਚ ਹਮੇਸ਼ਾਂ ਸੇਧ ਦਿੰਦਾ ਰਹੇਗਾ।

**ਹਰਜਿੰਦਰ ਸਿੰਘ ਕੰਵਲ**

**(ਕਵੈਟਰੀ ਯੂ.ਕੇ.)**

# ਅਨਜਾਣ ਜੀ ਨੂੰ ਯਾਦ ਕਰਦਿਆਂ

ਸਾਡੇ ਸਭ ਦੇ ਪਿਆਰੇ ਮਿੱਤਰ ਸਰਦਾਰ ਤਾਰਾ ਸਿੰਘ ਅਨਜਾਣ ਕੁਝ ਦਿਨ ਪਹਿਲਾਂ ਸਾਨੂੰ ਸਦੀਵੀ ਵਿਛੋੜਾ ਦੇ ਕੇ ਉਸ ਪ੍ਰਮਾਤਮਾ ਦੇ ਚਰਨਾਂ ਵਿਚ ਜਾ ਬਿਰਾਜੇ ਹਨ। ਇਹ ਪਵਿੱਤਰ ਆਤਮਾ ਨਾ ਸਿਰਫ ਸੰਗੀ ਸਾਥੀਆਂ ਨੂੰ ਸਗੋਂ ਵਿਦਿਅਕ ਅਤੇ ਸਾਹਿਤਕ ਜਗਤ ਵਿਚ ਆਪਣੀ ਕਮੀ ਨਾਲ ਇਕ ਨਾ ਭਰੀ ਜਾਣ ਵਾਲੀ ਜਗ੍ਹਾ ਖਾਲੀ ਕਰ ਗਏ ਹਨ।

ਉਹਨਾਂ ਦੇ ਗੁਣਾਂ ਦਾ ਸ਼ਬਦਾ ਵਿੱਚ ਬਿਆਨ ਕਰਨਾ ਮੇਰੇ ਵਰਗੇ ਸਾਧਾਰਨ ਇਨਸਾਨ ਲਈ ਔਖਾ ਹੀ ਨਹੀਂ, ਸਗੋਂ ਇਕ ਨਾਮੁਮਕਿਨ ਕੰਮ ਲਗਦਾ ਹੈ। ਪਰ ਮਾਂ ਬੋਲੀ ਪੰਜਾਬੀ ਦੇ ਇਸ ਅਣਥਕ ਪੁੱਤਰ ਦੇ ਪੰਜਾਬੀ ਭਾਸ਼ਾ ਦੇ ਵਿਕਾਸ ਅਤੇ ਪ੍ਰਚਾਰ ਵਿਚ ਅਣਮੁੱਲੇ ਯੋਗਦਾਨ ਦੀ ਸ਼ਲਾਘਾ ਕੀਤੇ ਜਾਣ ਤੋਂ ਬਿਨਾਂ ਕਿਸੇ ਵੀ ਪੰਜਾਬੀ ਦੇ ਪ੍ਰਚਾਰ ਅਤੇ ਪ੍ਰਸਾਰ ਨਾਲ ਜੁੜੇ ਵਿਅਕਤੀ ਲਈ ਉਹਨਾਂ ਦੇ ਯੋਗਦਾਨ ਦੀ ਚਰਚਾ ਕਰਨ ਤੋਂ ਬਚਣਾ ਮੁਮਕਿਨ ਨਹੀਂ ਲਗਦਾ।

ਆਪਣੇ ਲੱਗਭਗ ਦੋ ਦਹਾਕਿਆਂ ਦੇ ਸਮੇਂ ਦੌਰਾਨ ਜਦੋਂ ਮੈਂ ਪੰਜਾਬੀ ਅਕਾਦਮੀ ਵਿਚ ਉਪ ਸਕੱਤਰ ਦੇ ਅਹੁਦੇ ਤੇ ਕੰਮ ਕੀਤਾ ਹੈ, ਮੈਨੂੰ ਉਹਨਾਂ ਪਾਸੋਂ ਜਿਹੜਾ ਉਤਸ਼ਾਹ ਅਤੇ ਸੇਧ ਮਿਲਦੀ ਰਹੀ ਹੈ, ਉਹ ਮੇਰੇ ਲਈ ਇਕ ਵਰਦਾਨ ਤੋਂ ਘੱਟ ਨਹੀਂ ਸੀ।

ਦਿੱਲੀ ਦੀ ਐਸ ਸੀ ਆਰ ਟੀ ਵਿਚ ਸੇਵਾ ਕਾਲ ਵਿੱਚ ਵੀ ਉਹਨਾਂ ਨੇ ਪੰਜਾਬੀ ਭਾਸ਼ਾ ਪ੍ਰਤੀ ਪੂਰੀ ਤਰ੍ਹਾਂ ਸਮ੍ਰਪਿਤ ਭਾਵ ਨਾਲ ਜ਼ਿਮੇਵਾਰੀਆਂ ਨਿਭਾਈਆਂ ਅਤੇ ਉਹਨਾਂ ਦੀਆਂ ਉਪਲੱਬਧੀਆਂ ਦੀਆਂ ਚਰਚਾਵਾਂ ਅਜ ਵੀ ਲੋਕਾਂ ਦੀ ਜ਼ੁਬਾਨਾਂ ਤੇ ਹਨ।

ਪੰਜਾਬੀ ਅਕਾਦਮੀ ਦੁਆਰਾ ਦਿੱਲੀ ਦੇ ਸਕੂਲਾਂ ਵਿੱਚ ਪੰਜਾਬੀ ਦੇ ਅੰਸ਼ ਕਾਲੀਨ ਪੰਜਾਬੀ ਅਧਿਆਪਕਾਂ ਰਾਹੀਂ ਪੰਜਾਬੀ ਪੜ੍ਹਾਉਣ ਦੀ ਸਕੀਮ ਸ਼ੁਰੂ ਕਰਨ ਵਿਚ ਇਹਨਾਂ ਦਾ ਵਿਸ਼ੇਸ਼ ਯੋਗਦਾਨ ਸੀ। ਪੰਜਾਬੀ ਅਕਾਦਮੀ ਵਲੋਂ ਇਹਨਾਂ ਦੁਆਰਾ ਪੰਜਾਬੀ ਭਾਸ਼ਾ ਦੀ ਸੇਵਾਵਾਂ ਨੂੰ ਮੁੱਖ ਰਖਦਿਆਂ ਇਹਨਾਂ ਨੂੰ "ਪੰਜਾਬੀ ਭਾਸ਼ਾ ਸੇਵਾ ਸਨਮਾਨ" ਨਾਲ ਵੀ ਸੁਸ਼ੋਭਿਤ ਕੀਤਾ ਗਿਆ ਸੀ।

ਇਹ ਪੰਜਾਬੀ ਅਕਾਦਮੀ ਦੀ ਗਵਰਨਿੰਗ ਕੌਂਸਿਲ ਅਤੇ ਪੰਜਾਬੀ ਸਿਖਿਆ ਕਮੇਟੀ ਦੇ ਲੰਮੇ ਸਮੇਂ ਤੱਕ ਮੈਂਬਰ ਰਹੇ ਹਨ। ਦਿੱਲੀ ਦੀਆਂ ਹੋਰ ਕਈ ਸਾਹਿਤਕ ਸੰਸਥਾਵਾਂ ਵਲੋਂ ਵੀ ਅਨਜਾਣ ਸਾਹਿਬ ਜੀ ਨੂੰ ਪੰਜਾਬੀ ਦੀ ਸੇਵਾ ਲਈ ਸਨਮਾਨਿਤ ਕੀਤਾ ਗਿਆ ਹੈ।

ਪੰਜਾਬੀ ਭਾਸ਼ਾ ਦੇ ਇਸ ਮਹਾਨ ਸਪੂਤ ਦੇ ਅਕਾਲ ਚਲਾਣੇ ਤੇ ਸਾਰਾ ਪੰਜਾਬੀ ਜਗਤ ਸ਼ੋਕ ਲਹਿਰ ਵਿਚ ਡੁੱਬਿਆ ਹੋਇਆ ਹੈ ਅਤੇ ਉਹਨਾਂ ਦੀ ਆਤਮਿਕ ਸ਼ਾਂਤੀ ਲਈ ਪ੍ਰਮਾਤਮਾ ਅਗੇ ਅਰਦਾਸ ਕਰਦਾ ਹੈ।

*-ਜਗਦੀਸ਼ ਸਿੰਘ*
*ਸਾਬਕਾ ਉਪ ਸਕੱਤਰ*
*ਪੰਜਾਬੀ ਅਕਾਦਮੀ, ਦਿੱਲੀ।*

ESTD: 1943

Phone: 23238142, 23221486
Email:punjabisahit@yahoo.com

# ਪੰਜਾਬੀ ਸਾਹਿਤ ਸਭਾ, ਨਵੀਂ ਦਿੱਲੀ

## PUNJABI SAHIT SABHA
## PUNJABI BHAWAN

10, Rouse Avenue, Institutional Area, New Delhi-110002
(A premier organization of Punjabi writers in the Capital)
(Registered under Societies Registration Act, XXI of 1860)



Ref. No.PSS/2018

Date: 10-03-2018

## ਸੋਗ ਮਤਾ

### ਪ੍ਰੋ. ਤਾਰਾ ਸਿੰਘ ਅਨਜਾਣ

ਨਾਮਧਾਰੀ ਸੰਪ੍ਰਦਾਇ ਦੇ ਸਮਰਥ ਤੇ ਖੋਜੀ ਬਿਰਤੀ ਵਾਲੇ ਪੰਜਾਬੀ ਰਚਨਾਕਾਰ ਪ੍ਰੋ. ਤਾਰਾ ਸਿੰਘ ਅਨਜਾਣ ਹੁਰਾਂ ਦੇ ਸਦੀਵੀ ਵਿਛੋੜੇ ਨਾਲ ਪੰਜਾਬੀ ਸਾਹਿਤ ਸੰਸਾਰ ਤੇ ਪੰਜਾਬੀਆਂ ਵਿਚਾਲੇ ਸੰਗ ਦੀ ਲਹਿਰ ਦੇ ਨਾਲ ਇਕ ਵੱਡਾ ਖਲਾਅ ਮਹਿਸੂਸ ਕੀਤਾ ਜਾ ਰਿਹਾ ਹੈ। 76 ਵਰ੍ਹਿਆਂ ਦੀ ਉਸ ਨਾਮਵਰ ਸ਼ਖ਼ਸੀਅਤ ਨੇ ਆਪਣੀਆਂ ਰਚਨਾਵਾਂ ਨਾਲ ਜਿਥੇ ਨਵੀਆਂ ਪਿਰਤਾਂ ਪਾਈਆਂ ਉਥੇ ਮੋਕਲੇ ਵਿਚਾਰਾਂ ਵਾਲੇ ਨਵੇਂ ਮਿਆਰ ਸਥਾਪਤ ਕੀਤੇ। ਇਸ ਸਭ ਕਾਸੇ ਦੇ ਬਾਵਜੂਦ ਉਹ ਸਨਿਮਰ, ਸੁਹਿਰਦ ਤੇ ਸੁਲਝੇ ਹੋਏ ਇਨਸਾਨ ਵਜੋਂ ਸਾਹਿਤਕ ਤੇ ਸਮਾਜਿਕ ਅਦਾਰਿਆਂ ਵਿਚ ਵਿਚਰਦੇ ਰਹੇ। ਪ੍ਰੋ. ਅਨਜਾਣ ਭਾਵੇਂ ਸਰੀਰਕ ਤੌਰ ਤੇ ਸਾਡੇ ਵਿਚਕਾਰ ਨਹੀਂ ਰਹੇ ਪਰ ਉਨ੍ਹਾਂ ਦੀਆਂ ਲਿਖਤਾਂ ਤੇ ਇਨਸਾਨੀ ਗੁਣ ਸਾਡੇ ਅੰਗ ਸੰਗ ਰਹਿਣਗੇ।

ਕਈ ਇਨਾਮਾਂ-ਸਨਮਾਨਾਂ ਨਾਲ ਸਨਮਾਨਤ ਪ੍ਰੋ. ਤਾਰਾ ਸਿੰਘ ਅਨਜਾਣ ਦੀਆਂ ਲਿਖਤਾਂ ਦੀ ਅਹਿਮੀਅਤ ਸਮਝਦਿਆਂ ਪੰਜਾਬੀ ਸਾਹਿਤ ਸਭਾ ਉਨ੍ਹਾਂ ਦੇ ਚਲਾਣੇ ਨੂੰ ਪੂਰਿਆ ਨਾ ਜਾਣ ਵਾਲਾ ਘਾਟਾ ਮਹਿਸੂਸ ਕਰਦੀ ਹੈ। ਸਭਾ ਅਨਜਾਣ ਜੀ ਦੇ ਪਰਿਵਾਰ ਨਾਲ ਇਸ ਦੁੱਖ ਦੀ ਘੜੀ ਵਿਚ ਸ਼ਰੀਕ ਹੁੰਦੀ ਹੈ

ਬਲਬੀਰ ਮਾਧੋਪੁਰੀ

(ਬਲਬੀਰ ਮਾਧੋਪੁਰੀ)
ਡਾਇਰੈਕਟਰ

# ਸ਼ੋਕ ਮਤੇ ਅਤੇ ਸ਼ਰਧਾਂਜਲੀਆਂ

ਬਹੁਤ ਅਫਸੋਸ, ਪੰਜਾਬੀ ਸਾਹਿਤ ਦੇ ਅਣਥੱਕ ਕਾਮੇ ਦਾ ਵਿਛੋੜਾ ਪੰਜਾਬੀ ਜ਼ੁਬਾਨ ਤੇ ਸਾਹਿਤ ਲਈ ਵੱਡਾ ਘਾਟਾ। ਮੇਰੇ ਲਈ ਨਿੱਜੀ ਤੌਰ 'ਤੇ ਇਕ ਸੁਹਿਰਦ ਵਡੇਰੇ ਦੇ ਪਿਆਰ ਤੋਂ ਵਾਂਝਾ ਹੋਣ ਦਾ ਦੁੱਖ। ਪਰਮਾਤਮਾ ਉਨ੍ਹਾਂ ਦੀ ਨੇਕ ਰੂਹ ਨੂੰ ਸ਼ਾਂਤੀ ਬਖ਼ਸ਼ੇ।

**ਸੁਖਦੇਵ ਸਿੰਘ ਸਿਰਸਾ**

ਪ੍ਰਧਾਨ, ਪੰਜਾਬੀ ਸਾਹਿਤ ਅਕਾਦਮੀ ਲੁਧਿਆਣਾ।

---

## Condolence Message

Very sad news. May the departed soul rest in peace and God gives the strength to the bereaved family to bear this irrepairable loss.
Regards

Varinder Kumar Sharma
Deputy Commissioner Jalandhar

---

Very sad news.... may his soul rest in peace

***IAS Kulwant Singh***

---

## ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਹਜ਼ੂਰੀ ਵਿੱਚ ਸੰਤ ਤਾਰਾ ਸਿੰਘ ਅਨਜਾਣ ਜੀ ਦੇ ਭੋਗ ਸਮਾਗਮ ਸਮੇਂ ਉਨ੍ਹਾਂ ਦੇ ਪੋਤਰੇ ਅਰਜਨ ਤਾਰਾ ਸਿੰਘ ਵਲੋਂ ਯਾਦ ਕਰਦਿਆਂ ਰਖੇ ਵਿਚਾਰ



*ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਪਾਵਨ ਹਜ਼ੂਰੀ ਵਿੱਚ ਅਰਜਨ ਤਾਰਾ ਸਿੰਘ ਸੰਗਤਾਂ ਨੂੰ ਸੰਬੋਧਨ ਕਰਦੇ ਹੋਏ।*

ਪਰਮ ਪੂਜਯ ਸ੍ਰੀ ਸਤਿਗੁਰੂ ਜੀ ਅਤੇ ਸਤਿਕਾਰ ਯੋਗ ਸਾਧ ਸੰਗਤ ਜੀ, ਸੰਤ ਤਾਰਾ ਸਿੰਘ ਅਨਜਾਣ ਜੀ ਮੇਰੇ ਦਾਦਾ ਜੀ ਸਨ। ਅਸੀਂ ਉਨ੍ਹਾਂ ਨੂੰ ਪਿਤਾ ਜੀ ਆਖਦੇ ਸੀ। ਉਹ ਬਹੁਤ ਕਿਰਿਆਸ਼ੀਲ ਸਨ, ਕਦੇ ਵੀ ਕੰਮ ਕਰਨ ਤੋਂ ਰੁਕਦੇ ਨਹੀਂ ਸਨ। ਉਹ ਬਹੁਤ ਮਿਹਨਤੀ ਸਨ ਅਤੇ ਕੰਮ ਕਰਨ ਨੂੰ ਹਮੇਸ਼ਾ ਤਿਆਰ ਬਰ ਤਿਆਰ ਰਹਿੰਦੇ ਸਨ। ਏਥੋਂ ਤਕ ਕਿ ਜੇਕਰ ਮੇਰੇ ਡੈਡੀ (ਅਜੀਤ ਸਿੰਘ) ਉਨ੍ਹਾਂ ਨੂੰ ਰਾਤ ਨੂੰ 10 ਵਜੇ ਵੀ ਫੋਨ ਕਰਦੇ ਤਾਂ ਉਹ ਉਸੇ ਵੇਲੇ ਉਨ੍ਹਾਂ ਦੀ ਮਦਦ ਵੀ ਕਰਦੇ ਅਤੇ ਗਾਈਡ ਵੀ ਕਰਦੇ। ਮੈਂ U.K ਵਿਚ ਸਟੇਜ ਤੇ ਬੋਲਦਾ ਹਾਂ ਅਤੇ ਹਰ ਕੋਈ ਮੇਰੀ ਪ੍ਰਸ਼ੰਸਾ ਵੀ ਕਰਦਾ ਹੈ, ਪਰ ਇਸਦਾ ਸਾਰਾ ਮਾਣ ਪਿਤਾ ਜੀ ਨੂੰ ਹੈ। ਉਨ੍ਹਾਂ ਨੇ ਮੇਰੇ ਲਈ ਕਵਿਤਾਵਾਂ, ਕਹਾਣੀਆਂ ਅਤੇ ਭਾਸ਼ਣ ਵੀ ਲਿਖੇ। ਇਨਾਮ ਦੇ ਤੌਰ ਤੇ ਉਹ ਮੈਨੂੰ ਪੈਸੇ ਵੀ ਦਿੰਦੇ ਸਨ। ਉਨ੍ਹਾਂ ਨੇ ਮੈਨੂੰ ਪੰਜਾਬੀ ਕਿਵੇਂ ਪੜ੍ਹਨੀ ਹੈ, ਕਿਵੇਂ ਲਿਖਣੀ ਹੈ, ਕਿਵੇਂ ਬੋਲਣੀ ਹੈ, ਸਿਖਾਈ। ਉਹ ਸਿਰਫ ਮੇਰੇ ਲਈ ਲਿਖਦੇ ਹੀ ਨਹੀਂ ਸਨ, ਪਰ ਮੈਨੂੰ ਘੰਟਿਆਂ ਬੱਧੀ ਅਭਿਆਸ ਵੀ ਕਰਾਉਂਦੇ ਸਨ।

ਮੈ ਉਨ੍ਹਾਂ ਨੂੰ ਬਹੁਤ ਯਾਦ ਕਰਦਾ ਹਾਂ, ਮੇਰਾ ਪਰਵਾਰ ਉਨ੍ਹਾਂ ਨੂੰ ਬਹੁਤ ਯਾਦ ਕਰਦਾ ਹੈ। ਅਸੀਂ ਸਾਰੇ ਉਨ੍ਹਾਂ ਨੂੰ ਕਦੀ ਵੀ ਭੁਲਾ ਨਹੀਂ ਸਕਾਂਗੇ।

**ਅਰਜਨ ਤਾਰਾ ਸਿੰਘ**

***

# ਮਾਂ-ਬੋਲੀ ਦੇ ਸੇਵਕ ਨੂੰ ਸ਼ਰਧਾਂਜਲੀ

ਮੇਰੀ ਮੁੱਢਲੀ ਸਿੱਖਿਆ ਪੰਜਾਬੀ ਸਾਹਿਤ ਦੀ ਨਹੀਂ ਹੈ, ਪਰੰਤੂ ਮੇਰੇ ਮਾਤਾ-ਪਿਤਾ ਦੋਨਾਂ ਨੇ ਸੰਨ 1942 ਵਿੱਚ ਪੰਜਾਬੀ ਯੂਨੀਵਰਸਿਟੀ ਤੋਂ 'ਬੁੱਧੀਮਾਨੀ' ਦੀ ਪਰੀਖਿਆ ਪਾਸ ਕੀਤੀ। ਬਚਪਨ ਤੋਂ ਮੇਰੇ ਘਰ ਵਿੱਚ, ਮੇਰੇ ਆਸੇ-ਪਾਸੇ ਪੰਜਾਬੀ ਸਾਹਿਤ ਦਾ ਵਾਤਾਵਰਨ ਸੀ। ਮਾਂ-ਬਾਪ ਨੇ ਕਵੀ ਦਰਬਾਰਾਂ ਵਿੱਚ ਜਾਣਾ ਤੇ ਮੈਨੂੰ ਨਾਲ ਲੈ ਜਾਣਾ। ਮੈਨੂੰ ਇਸ ਗੱਲ ਤੇ ਫ਼ਖ਼ਰ ਹੈ ਕਿ ਮੇਰੇ ਪਿਤਾ ਜੀ ਇੱਕ ਸਾਧਾਰਨ ਕਾਰੀਗਰ (ਜ਼ਿਲਦਸਾਜ) ਅਤੇ ਮਾਤਾ ਜੀ ਪ੍ਰਾਈਮਰੀ ਅਧਿਆਪਕਾ ਸਨ। ਸੋ ਪਿਤਾ ਜੀ ਦਾ ਜ਼ਿਲਦਸਾਜੀ ਦਾ ਕਿੱਤਾ ਅਤੇ ਇੱਕ ਛੋਟੀ ਜਿਹੀ ਕਿਤਾਬਾਂ ਦੀ ਦੁਕਾਨ ਹੋਣ ਦੇ ਨਾ ਤੇ ਕਿਤਾਬਾਂ ਦਾ ਭੰਡਾਰਾ ਮੇਰੇ ਇਰਦ ਗਿਰਦ ਲਗਿਆ ਰਹਿੰਦਾ ਸੀ।

ਪਿਤਾ ਜੀ ਨੇ ਬਿਨਾਂ ਕੁਝ ਵਸੂਲੇ ਕਵਿਤਾਵਾਂ ਲਿਖੀਆਂ। ਉਹਨਾਂ ਦੀ ਨਜ਼ਰ ਜਾਂਦੀ ਰਹੀ। ਤਦ ਪਿਤਾ ਜੀ ਯਾਦ ਕਰਕੇ ਜ਼ੁਬਾਨੀ ਬੋਲ ਦੇ ਰਹੇ ਤੇ ਮਾਤਾ ਜੀ ਨੂੰ ਲਿਖਵਾਉਂਦੇ ਰਹੇ। ਇਹ ਲਿਖਤੀ ਦਸਤਾਵੇਜ਼ ਕਾਫੀ ਦੇਰ ਤੱਕ ਇਸੇ ਤਰ੍ਹਾਂ ਪਏ ਰਹੇ। ਮੈਂ ਇਹਨਾਂ ਨੂੰ ਟਾਈਪ ਕਰਕੇ ਕੰਪਿਊਟਰ ਵਿੱਚ ਚੜ੍ਹਾ ਦਿੱਤਾ। ਇਸ ਨੂੰ ਕਾਫ਼ੀ ਸਮਾਂ ਬੀਤ ਗਿਆ।

ਮੇਰੇ ਮਿੱਤਰ ਸ੍ਰੀ ਐੱਨ. ਆਰ. ਗੋਇਲ, ਜਿਨ੍ਹਾਂ ਨਾਲ ਮੇਰਾ ਪੰਦਰਾਂ ਵਰ੍ਹਿਆਂ ਪਹਿਲੇ ਸੰਪਰਕ ਹਰਿ ਗੋਬਿੰਦ ਸਾਹਿਬ ਦੇ ਗੁਰਦੁਆਰੇ ਸਾਹਿਬ ਵਿੱਚ ਪੰਜਾਬੀ ਕਲਾਸਾਂ ਲਗਣ ਕਰਕੇ ਹੋਇਆ। ਉਹਨਾਂ ਨੇ ਪਿਤਾ ਜੀ (ਸ. ਅਜੀਤ ਸਿੰਘ 'ਨਾ ਚੀਜ਼') ਦੀਆਂ ਕਵਿਤਾਵਾਂ ਪੁਸਤਕ ਰੂਪ ਵਿੱਚ ਛਪਵਾਉਣ ਦੀ ਪ੍ਰੇਰਨਾ ਦਿੱਤੀ। ਇਸ ਕੰਮ ਨੂੰ ਛਾਪਣ ਤੋਂ ਪਹਿਲਾਂ ਇਸ ਵਿੱਚ ਬਹੁਤ ਕੁਝ ਸੋਧਣ ਵਾਲਾ ਸੀ। ਉਹਨਾਂ ਨੇ ਆਪਣੇ ਦੋਸਤ ਸ. ਤਾਰਾ ਸਿੰਘ ਅਨਜਾਣ ਜੀ ਨਾਲ ਸੰਪਰਕ ਕਰਵਾਇਆ। ਸੋ ਅਨਜਾਣ ਜੀ ਨੇ ਇਸਨੂੰ ਕਾਂਟ-ਛਾਂਟ ਕਰਨ ਦੀ ਜ਼ਿਮੇਵਾਰੀ ਕਿਸੇ ਵੀ ਤਰ੍ਹਾਂ ਦੇ ਰਾਸ਼ੀ ਫਲ ਤੋਂ ਬਿਨਾਂ (ਆਨਰੇਰੀ ਤੌਰ 'ਤੇ) ਕੀਤਾ। ਮੈਂ ਅੰਤ ਵਿੱਚ ਇਹੀ ਕਹਿਣਾ ਹੈ ਕਿ ਸ. ਤਾਰਾ ਸਿੰਘ ਅਨਜਾਣ ਜੀ ਦੇ ਯੋਗਦਾਨ ਦੇ ਬਿਨਾਂ ਮਾਨਯੋਗ ਪਿਤਾ ਜੀ (ਸ. ਅਜੀਤ ਸਿੰਘ-'ਨਾ ਚੀਜ਼') ਦਾ ਕਾਵਿ-ਸੰਗ੍ਰਹਿ "ਨਗ਼ਮੇ ਛੇੜ ਪਿਆਰਾਂ ਦੇ" ਦਾ ਇਹ ਰੂਪ ਨਹੀਂ ਸੀ ਹੋ ਸਕਣਾ।

ਮੈਂ ਆਪਣੀ ਸਿਹਤ ਦੀ ਖ਼ਰਾਬੀ ਕਾਰਨ ਭੈਣੀ ਸਾਹਿਬ ਵਿਖੇ ਉਹਨਾਂ ਦੀ ਅੰਤਮ ਅਰਦਾਸ ਵਿੱਚ ਨਹੀਂ ਪਹੁੰਚ ਸਕਿਆ। ਪਰ ਮੈਂ ਵਿਛੜੀ ਰੂਹ ਲਈ ਸਤਿਗੁਰੂ ਪਾਸੋਂ ਪ੍ਰਾਰਥਨਾ ਕਰਦਾ ਹਾਂ ਅਤੇ ਪਿੱਛੇ ਪਰਵਾਰ ਲਈ ਭਾਣਾ ਮੰਨਣ ਲਈ ਅਰਦਾਸ ਕਰਦਾ ਹਾਂ।

-ਡਾ. ਰਘਬੀਰ ਸਿੰਘ
ਸਾਬਕਾ ਕਾਨੂੰਨ ਸਕੱਤਰ
ਭਾਰਤ ਸਰਕਾਰ, ਨਵੀਂ ਦਿੱਲੀ
45, ਹਰਗੋਬਿੰਦ ਐਨਕਲੇਵ, ਦਿੱਲੀ-92

---

ਸਤਿਕਾਰ ਯੋਗ ਬੀਬੀ ਰਜਵੰਤ ਕੌਰ ਜੀ,
ਸਤਿ ਸ੍ਰੀ ਅਕਾਲ॥

ਮਿਤਰ ਪਿਆਰੇ, ਸ਼੍ਰੋਮਣੀ ਸਾਹਿਤਕਾਰ, ਉਚਕੋਟੀ ਵਿਦਵਾਨ ਅਨਜਾਣ ਜੀ ਦਾ ਇਸ ਮਾਤਲੋਕ ਤੋਂ ਚਲਾਣੇ ਕਰ ਜਾਣ ਦੀ ਖਬਰ ਸੁਣ ਕੇ ਮਨ ਅਧੀਰ ਹੋ ਗਿਆ ਹੈ। ਖਬਰ ਕਾਫ਼ੀ ਲੇਟ ਮਿਲੀ, ਮਿਲੀ ਵੀ ਤਾਂ ਕਨੇਡਾ ਵਸਦੇ ਫੋਟੋ ਜਰਨਲਿਸਟ ਸਾਹਿਤਕਾਰ ਸ. ਜੈਤੇਗ ਸਿੰਘ ਅਨੰਤ ਜੀ ਤੋਂ ਫੋਨ ਤੇ ਮਿਲੀ ਸੀ। ਮੈਂ ਫਿਰ ਜਗਬਾਣੀ, ਅਜੀਤ ਅਖ਼ਬਾਰਾਂ ਦੇ ਅੰਕ ਦੇਖੇ ਪਰੰਤੂ ਕਿਧਰੇ ਵੀ ਉਹ ਦੁਖਦਾਈ ਖਬਰ ਛਪੀ ਨਹੀ ਸੀ॥ ਮਨ ਸੋਚਦਾ ਸੀ ਕਿ ਕਿੰਨਾ ਚੰਗਾ ਹੋਵੇ ਜੇ ਇਹ ਖਬਰ ਝੂਠੀ ਸਾਬਿਤ ਹੋ ਜਾਵੇ ਪਰੰਤੂ ਐਸਾ ਹੋਇਆ ਨਹੀ॥

ਮੌਤ ਵੀ ਇਕ ਬੁਝਾਰਤ ਹੀ ਹੈ ਜਿੰਨਾ ਵੀ ਇਨਸਾਨ ਇਸ ਬਾਰੇ ਸੋਚੇ, ਕੁਝ ਪਿੜ ਪੱਲੇ ਨਹੀ ਪੈਂਦਾ॥ ਸਾਇੰਸ ਨੇ ਭਾਵੇਂ ਕਿੰਨੀ ਤਰਕੀ ਕਰ ਲਈ ਹੈ ਪਰੰਤੂ ਮੈਡੀਕਲ ਸਾਇੰਸ ਨੇ ਇਸ ਅਗੇ ਹੁਣ ਤਕ ਹਾਰ ਹੀ ਮੰਨੀ ਹੈ, ਇਸ ਬੁਝਾਰਤ ਨੂੰ ਹਲ ਨਹੀ ਕਰ ਸਕੀ ਹੈ।

ਉਸ ਬੁਝਾਰਤ ਨੇ ਸਾਡਾ ਮਿਤਰ ਪਿਆਰ, ਸਾਡਾ ਰਾਹ ਦਸੇਰਾ ਸਾਡੇ ਤੋਂ ਦੂਰ ਕਰ ਦਿਤਾ ਹੈ। ਅਜ ਭਾਵੇਂ ਅਨਜਾਣ ਜੀ ਦੇਹ ਕਰਕੇ ਸਾਡੇ ਵਿਚਕਾਰ ਨਹੀ ਹਨ ਪਰੰਤੂ ਉਹਨਾਂ ਦੀਆਂ ਲਿਖਤਾਂ ਨੇ ਉਹਨਾਂ ਨੂੰ ਅਮਰ ਕਰ ਦਿਤਾ ਹੈ॥ ਮੇਰੀ ਸਤਿਗੁਰੂ ਜੀ ਅਗੇ ਅਰਦਾਸ ਹੈ ਕਿ ਉਹ ਅਨਜਾਣ ਜੀ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ, ਪਿਛੇ ਸਕੇ ਸੰਬੰਧੀ, ਪਰਵਾਰ ਅਤੇ ਹੋਰ ਮਿਤਰ ਪਿਆਰਿਆਂ ਨੂੰ ਭਾਣਾ ਮੰਨਣ ਦਾ ਬਲ ਬਖਸ਼ਣ ਜੀ॥

ਤੁਹਾਡੇ ਗ਼ਮ ਵਿਚ ਸ਼ਰੀਕ,

ਦੇਵਿੰਦਰ ਸਿੰਘ ਗਿਲ
(ਜੀਆ ਨੱਥਾ)
ਮੋਬਾਇਲ-94177-69103

# ਸ਼ਰਧਾਂਜਲੀ

ਇੱਕ ਨਾਮਧਾਰੀ ਸਿੱਖ, ਸਿਰ ਤੋਂ ਪੈਰਾਂ ਤੀਕ ਚਿੱਟਾ ਪਹਿਰਾਵਾ (ਸਫੇਦ ਬਾਣਾ), ਰੂਹਾਨੀ ਸ਼ਖਸੀਅਤ ਦੇ ਮਾਲਿਕ, ਅਧਿਆਪਕ, ਵਿਦਵਾਨ, ਲਿਖਾਰੀ, ਬੁਲਾਰੇ, ਮਾਤ-ਭਾਸ਼ਾ ਦੇ ਅਣਥੱਕ ਸੇਵਕ, ਮਾਂ-ਬੋਲੀ ਪੰਜਾਬੀ ਭਾਸ਼ਾ ਦੇ ਅਧਿਆਪਕਾਂ ਦੇ ਰਾਹਨੁਮਾ ਸ੍ਰੀ ਤਾਰਾ ਸਿੰਘ ਅਨਜਾਣ ਜੀ ਨੂੰ ਸੁਹਿਰਦ ਸ਼ਰਧਾਂਜਲੀ।

ਦਿੱਲੀ ਦੇ ਸਰਕਾਰੀ ਸਕੂਲਾਂ ਵਿੱਚ ਪੰਜਾਬੀ ਭਾਸ਼ਾ ਨੂੰ ਸਥਾਪਿਤ ਕਰਨ, ਉਸਦੀ ਹੋਂਦ ਨੂੰ ਬਣਦੀ ਰੱਖਣ ਅਤੇ ਉਸਨੂੰ ਪ੍ਰਫੁਲਿਤ ਕਰਨ ਵਿੱਚ ਸ੍ਰੀ ਤਾਰਾ ਸਿੰਘ ਅਨਜਾਣ ਜੀ ਦਾ ਬਹੁਤ ਵੱਡਾ ਯੋਗਦਾਨ ਹੈ। ਇਸ ਗੱਲ ਦਾ ਪਤਾ ਮੈਨੂੰ ਉਦੋਂ ਲਗਾ ਜਦੋਂ ਸੰਨ 1993 ਵਿੱਚ ਮੈਂ ਆਪਣੇ ਨਵੇਂ-ਨਵੇਂ ਪੰਜਾਬੀ ਅਧਿਆਪਨ ਦੇ ਪਹਿਲੇ ਸੈਮੀਨਾਰ ਵਿੱਚ ਐਨ.ਪੀ. ਬੁਆਇਜ਼ ਸੀ. ਸੈ. ਸਕੂਲ, ਮੰਦਿਰ ਮਾਰਗ, ਦਿੱਲੀ ਵਿੱਚ ਸ਼ਾਮਿਲ ਹੋਈ। ਉਸ ਸਕੂਲ ਦੇ ਵਾਈਸ-ਪ੍ਰਿੰਸੀਪਲ ਸ੍ਰੀ ਐੱਨ.ਆਰ. ਗੋਇਲ ਜੀ ਸਨ ਅਤੇ ਸੈਮੀਨਾਰ ਦੇ ਕੋ-ਆਰਡੀ ਨੇਟਰ ਸ੍ਰੀ ਤਾਰਾ ਸਿੰਘ ਅਨਜਾਣ ਜੀ ਸਨ। ਉਦੋਂ ਹੀ ਮੈਨੂੰ ਇਸ ਗੱਲ ਦਾ ਗਿਆਨ ਹੋਇਆ ਕਿ ਜਿਹੜੀ ਪੰਜਾਬੀ ਭਾਸ਼ਾ ਮੈਂ ਇੰਨੇ ਸਹਿਜੇ ਹੀ ਸਕੂਲ ਅਤੇ ਕਾਲਿਜ ਵਿੱਚ ਪੜ੍ਹ ਕੇ, ਅੱਜ ਪੜ੍ਹਾਉਣ ਦੇ ਸਫ਼ਰ ਤੱਕ ਪਹੁੰਚੀ ਹਾਂ ਉਸ ਪਿੱਛੇ ਇਹਨਾਂ ਮਹਾਨ ਸ਼ਖਸੀਅਤਾਂ ਅਤੇ ਇਹਨਾਂ ਦੇ ਸਾਥੀਆਂ ਦੀ ਸਖ਼ਤ ਘਾਲਣਾ ਹੈ।

ਆਪ ਜੀ ਅਤੇ ਆਪ ਜੀ ਦੇ ਸਾਥੀਆਂ ਦੇ ਉਪਰਾਲਿਆਂ ਕਾਰਨ ਸੰਨ 1994 ਵਿੱਚ ਦਿੱਲੀ ਵਿੱਚ ਛੇਵੀਂ ਤੋਂ ਅਠਵੀਂ ਜਮਾਤ ਲਈ 'ਪੰਜਾਬ ਸਕੂਲ ਸਿੱਖਿਆ ਬੋਰਡ' ਦੀਆਂ ਪਾਠ-ਪੁਸਤਕਾਂ ਦੀ ਥਾਂ 'ਐੱਸ.ਸੀ.ਈ.ਆਰ.ਟੀ', ਦਿੱਲੀ ਦੀਆਂ ਪਾਠ-ਪੁਸਤਕਾਂ, ਦਿੱਲੀ ਦੇ ਬੱਚਿਆਂ ਲਈ, ਦਿੱਲੀ ਦੇ ਮੁਹਾਂਦਰੇ ਵਾਲੀਆਂ ਤਿਆਰ ਕਰਵਾਈਆਂ ਗਈਆਂ। ਫਿਰ ਵੀਹ ਸਾਲਾਂ ਬਾਅਦ ਆਪ ਜੀ ਦੇ ਦਿਸ਼ਾ ਨਿਰਦੇਸ਼ਣ ਹੇਠ ਐੱਸ.ਸੀ.ਈ.ਆਰ.ਟੀ., ਦਿੱਲੀ ਵਿੱਚ (ਸੁਰਗਵਾਸੀ) ਬੀਬੀ ਜਗਦੀਸ਼ ਕੌਰ ਜੀ ਨੇ ਸਮੇਂ ਦੀ ਮੰਗ ਨੂੰ ਧਿਆਨ 'ਚ ਰਖਦਿਆਂ ਛੇਵੀਂ ਤੋਂ ਅਠਵੀਂ ਜਮਾਤ ਲਈ ਨਵੀਆਂ ਪਾਠ-ਪੁਸਤਕਾਂ ਤਿਆਰ ਕੀਤੀਆਂ, ਜੋ ਅੱਜ ਦਿੱਲੀ ਦੇ ਸਕੂਲਾਂ 'ਚ ਪੜ੍ਹਾਈਆਂ ਜਾ ਰਹੀਆਂ ਹਨ।

ਸ੍ਰੀ ਅਨਜਾਣ ਜੀ ਪੰਜਾਬੀ ਭਾਸ਼ਾ ਨੂੰ ਉੱਚਾਈਆਂ ਤੱਕ ਪਹੁੰਚਾਉਣ ਲਈ ਕਈ ਸੰਸਥਾਵਾਂ—ਦਿੱਲੀ ਪ੍ਰਸ਼ਾਸਨ, ਐੱਸ.ਸੀ.ਈ.ਆਰ.ਟੀ. ਦਿੱਲੀ, ਐੱਨ.ਸੀ.ਈ.ਆਰ.ਟੀ, ਸੀ.ਬੀ.ਐੱਸ.ਈ., ਦਿੱਲੀ, ਐੱਨ.ਆਈ.ਓ.ਐੱਸ.ਆਦਿ ਨਾਲ ਜੁੜੇ ਰਹੇ ਅਤੇ ਆਪਣੀਆਂ ਮੁੱਲਵਾਨ ਸੇਵਾਵਾਂ ਦਿੰਦੇ ਰਹੇ। ਆਪ ਜੀ ਦੇ ਉਪਰਾਲਿਆਂ ਕਾਰਨ ਹੀ ਦਿੱਲੀ ਦੇ ਸਰਕਾਰੀ ਸਕੂਲਾਂ ਦੇ ਟੀ.ਜੀ.ਟੀ. (ਪੰਜਾਬੀ) ਦੇ ਅਧਿਆਪਕਾਂ ਨੂੰ ਸਮੇਂ ਦੇ ਹਾਣੀ ਬਣਾਈ ਰੱਖਣ ਲਈ ਸਮੇਂ-ਸਮੇਂ ਤੇ ਸੇਵਾਕਾਲੀਨ ਟ੍ਰੇਨਿੰਗ ਪ੍ਰੋਗਰਾਮ ਹੁੰਦੇ ਰਹੇ। ਗੁਰੂ ਨਾਨਕ ਸਾਹਿਬ ਦੇ ਮਹਾਂਵਾਕ 'ਮਿਠਤੁ ਨੀਵੀਂ ਨਾਨਕਾ ਗੁਣ ਚੰਗਿਆਈਆਂ ਤੱਤੁ' ਨੂੰ ਅਨਜਾਣ ਜੀ ਸਕਾਰਥ ਕਰਦੇ ਸਨ। ਇੰਨੇ ਵਿਦਵਾਨ, ਗਿਆਨਵਾਨ ਹੋਣ ਦੇ-ਬਾਵਜੂਦ, ਆਪਣੇ ਸੁਭਾਅ ਵਿੱਚ ਹਲੀਮੀ ਅਤੇ ਨਿਮਰਤਾ ਦੇ ਧਾਰਨੀ ਤਾਂ ਸੀ ਹੀ, ਨਾਲ ਹੀ ਆਪਣੇ ਨਾਂ ਨਾਲ 'ਅਨਜਾਣ' ਸ਼ਬਦ ਵੀ ਲਾਉਂਦੇ ਸਨ। ਸ੍ਰੀ ਤਾਰਾ ਸਿੰਘ ਅਨਜਾਣ ਜੀ ਵਰਗੀ ਨਿਰਸਵਾਰਥ, ਮਾਂ-ਬੋਲੀ ਪੰਜਾਬੀ ਲਈ ਨਿਸ਼ਕਾਮ ਅਤੇ ਨਿਰੰਤਰ ਸੇਵਾ ਭਾਵਨਾ ਰੱਖਣ ਵਾਲੀ ਸ਼ਖਸੀਅਤ ਬਹੁਤ ਇਬਾਦਤ ਬਾਅਦ ਹੀ ਦੁਨੀਆ ਵਿੱਚ ਜਨਮ ਲੈਂਦੀ ਹੈ।

-ਸ੍ਰੀਮਤੀ ਤੇਜਿੰਦਰ ਕੌਰ
ਪੰਜਾਬੀ ਅਧਿਆਪਕਾ
ਦਿੱਲੀ

# ਸੁਅਰਗਵਾਸੀ ਸੰਤ ਤਾਰਾ ਸਿੰਘ ਜੀ ਅਨਜਾਣ

ਸਪਤਾਹਿਕ "ਸਤਿਜੁਗ" ਦੀ ਜਿਲਦ 26 ਨੰਬਰ 7 ਦੇ ਪਹਿਲੇ ਪੇਜ ਤੋਂ ਛਪੇ "ਪੰਜਾਬੀ ਦੇ ਪ੍ਰਸਿੱਧ ਲੇਖਕ ਸੰਤ ਤਾਰਾ ਸਿੰਘ ਅਨਜਾਣ ਗੁਰੂ ਚਰਨਾਂ ਵਿਚ ਜਾ ਬਿਰਾਜੇ" ਪੜ੍ਹ ਬੜਾ ਦੁੱਖ ਹੋਇਆ। ਸਾਡੇ ਪਰਮ ਮਿੱਤਰ, ਮਾਰਗ ਦਰਸ਼ਕ, ਸਾਹਿਤਕ ਸਲਾਹਕਾਰ ਇਸ ਸੰਸਾਰ ਵਿਚ ਨਹੀਂ ਹਨ। ਅਸੀਂ ਆਪਣੀਆਂ ਯਾਦਾਂ ਦੇ ਉਸ ਸੁਨਹਿਰੀ ਦੌਰ ਵਿਚ ਚਲੇ ਗਏ ਜੋ ਸੰਤ ਜੀ ਨਾਲ ਬਤੀਤ ਕੀਤੇ ਸਨ। ਅਨਜਾਣ ਸੱਜਨਾਂ ਨਾਲ ਪਹਿਲੀ ਮੁਲਾਕਾਤ ਕਰਨ ਤੋਂ ਹਮੇਸ਼ਾ ਲਈ ਆਪਣਾ ਬਣਾ ਲੈਣ ਦੀ ਸਖਸ਼ੀਅਤ ਦੇ ਮਾਲਿਕ ਸਨ "ਸੰਤ ਤਾਰਾ ਸਿੰਘ ਜੀ"।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ 'ਅਕਾਲ ਗਬਨ' ਕਰਨ ਬਾਦ, ਸਿੱਖਾਂ ਦਾ ਇਤਿਹਾਸ ਵਿਲੱਖਣਤਾ ਨਾਲ ਭਰਿਆ ਹੈ। ਇਸ ਬੀਤੇ ਸਮੇਂ ਦੀ ਕੜੀ ਜੋੜਨ ਲਈ ਮੈਂ ਰਮੇਸ਼ ਨਗਰ ਦਿੱਲੀ ਵਿਖੇ ਨਾਮਧਾਰੀ ਧਰਮਸ਼ਾਲਾ ਦੀ ਲਾਇਬਰੇਰੀ ਵਿਚ ਜਾਣਕਾਰੀ ਪ੍ਰਾਪਤ ਕਰਨ ਲਈ ਪੁਸਤਕਾਂ ਅਤੇ ਰਸਾਲਿਆਂ ਨੂੰ ਟਟੋਲ ਰਿਹਾ ਸਾਂ, ਨੌਜੁਆਨ ਨਾਮਧਾਰੀ ਗੁਰਸਿੱਖ ਅੰਦਰ ਆਏ ਅਤੇ ਆਖਿਆ 'ਮਹਾਰਾਜ' ਮੈਂ ਦੇਖ ਰਿਹਾ ਹਾਂ ਕਿ ਤੁਸੀਂ ਇਸ ਕਮਰੇ ਵਿਚ ਕਿਤਾਬਾਂ ਵਿਚੋਂ ਕੁੱਝ ਟਟੋਲ ਰਹੇ ਹੋ, ਮੈਂ ਆਪਣੀ ਜਿਗਿਆਸਾ ਬਾਰੇ ਦਸਿਆ। ਨੌਜੁਆਨ ਬੋਲਿਆ 'ਆਉ ਮੈਂ ਤੁਹਾਨੂੰ ਸੰਤ ਜੀ ਨਾਲ ਮਿਲਾਂਦਾ ਹਾਂ ਜਿਹਨਾਂ ਕੋਲੋ ਸਾਰੀ ਜਾਣਕਾਰੀ ਪ੍ਰਾਪਤ ਕੀਤੀ ਜਾ ਸਕਦੀ ਹੈ' ਮੈਂ ਗੁਰਸਿੱਖ ਜੀ ਦੇ ਪਿੱਛੇ ਤੁਰ ਪਿਆ ਪਹਿਲੀ ਮੰਜ਼ਿਲ ਦੇ ਦਫਤਰ ਵਿਚ ਲੈ ਵੜਿਆ, ਅੰਦਰ ਦੋ ਨੌਜੁਆਨਾ ਨਾਲ ਸਿਆਣੇ ਨਾਮਧਾਰੀ ਬਾਣੇ ਵਿਚ ਸੱਜਨ ਬੈਠੇ ਹੋਏ ਸਨ। ਫ਼ਤਿਹ ਬੁਲਾਉਣ ਬਾਦ ਆਪਣੀ ਜਾਣਕਾਰੀ ਦੇ ਨਾਲ ਮੇਰੇ ਆਉਣ ਦਾ ਕਾਰਣ ਦੱਸਿਆ, ਸਿਆਣੇ ਸੱਜਨਾਂ ਆਪਣਾ ਨਾਮ ਦੱਸ ਬੈਠਣ ਲਈ ਆਖਿਆ। ਇਹ ਸੀ ਪਹਿਲੀ ਮੁਲਾਕਾਤ ਸੰਤ ਤਾਰਾ ਸਿੰਘ 'ਅਨਜਾਣ' ਜੀ ਨਾਲ। ਮੈਂ ਭਾਵੇਂ ਨਾਮਧਾਰੀ ਬਾਣੇ ਵਿਚ ਨਹੀਂ ਸਾਂ (ਸਾਧਾਰਨ ਸਿੱਖੀ ਸਰੂਪ ਵਿਚ) ਫਿਰ ਵੀ ਉਹਨਾਂ ਆਪਣੀਆਂ ਖੋਜੀ ਪੁਸਤਕਾਂ ਮੁਫਤ ਦੇ ਦਿੱਤੀਆਂ। ਜਿਹਨਾਂ ਦਾ ਅਧਿਅਨ ਕਰਨ ਬਾਦ ਇਤਿਹਾਸਿਕ ਕੜੀਆਂ ਜੋੜ ਬੜਾ ਹੀ ਸਮਾਧਾਨ ਮਿਲਿਆ।

ਦੂਸਰੀ ਮੁਲਾਕਾਤ ਸੰਤ ਜੀ ਦੇ ਨਿਵਾਸ ਅਸਥਾਨ ਜਨਤਾ ਕਾਲੋਨੀ ਵਿਚ ਹੋਈ। ਸੰਤ ਜੀ ਦੀ ਆਉ-ਭਗਤ ਯਦਗਾਰ ਬਣ ਮੇਰੇ ਅੰਦਰ ਦੀ ਗਹਿਰਾਈ ਤਕ ਉਤਰ ਗਈ। ਸਮਾਂ ਪਾ ਮੋਬਾਈਲ ਰਾਹੀਂ ਹਰ ਵਿਸ਼ੇ ਤੇ ਲੰਬੀ ਚਰਚਾ ਹੁੰਦੀ ਹੀ ਰਹਿੰਦੀ ਸੀ। 2014 ਤੋਂ 2015 ਵਿਚ ਅਸੀਂ (ਮੈਂ ਅਤੇ ਸੁਪਤਨੀ) ਵਿਦੇਸ਼ਾਂ ਦੇ ਲੰਬੇ ਦੌਰੇ ਤੇ ਗਏ ਹੋਏ ਸਾਂ। ਆਖਰੀ ਗੱਲਬਾਤ ਪਰਤ ਆਉਣ ਤੇ ਹੋਈ ਜਿਸ ਸਮੇ ਮੇਰੇ ਵਿਦੇਸੀ ਦੌਰੇ ਸਮੇ ਕੁੱਝ ਇਤਿਹਾਸਿਕ ਖ਼ੋਜ ਬਾਰੇ ਚਰਚਾ ਹੋਈ, ਸੰਤ ਜੀ ਵਲੋਂ ਹੁਕਮ ਕੀਤਾ ਗਿਆ ਸੀ ਕਿ ਮੈਂ ਇਸ ਇਕ ਪ੍ਰਤੀ 'ਵਰਿਆਮ' ਮਾਸਿਕ ਲਈ ਭੇਜਾਂ ਜੋ ਬਾਦ ਵਿਚ ਦੋ ਕਿਸ਼ਤਾਂ ਵਿਚ ਛਾਪੀ ਗਈ ਸੀ।

ਮਹਿੰਦਰ ਸਿੰਘ ਮਠਾਰੂ "ਚਿਤਾਰ"
9823166768
ਦਾਪੋਡੀ ਪੁਣੇ 411012 (ਮਹਾਰਾਸ਼ਟਰਾ)

---

# ਸ਼ੋਕ ਸੁਨੇਹੇ

ਸੰਤ ਅਤੇ ਸਾਧੂ ਵਾਲੇ ਦੋਵੇਂ ਗੁਣ-ਹਰੀ ਦੇ ਨਾਮ ਨੂੰ ਕਦੇ ਨਾ ਵਿਸਾਰਨਾ, ਹਮੇਸ਼ਾ ਗੁਰੂ ਨੂੰ ਸਨਮੁਖ ਸਮਝਣਾ, ਹਿਰਦੇ ਵਿਚ ਨਿਮਰਤਾ, ਕਰਮਾਂ ਵਿਚ ਨਿਰਮਲਤਾ, ਮਨ ਨੀਵਾਂ, ਮੱਤ ਉੱਚੀ ਦੇ ਉੱਚ ਸਿਧਾਂਤ ਦੇ ਧਾਰਣੀ ਹੋਣਾ ਹੀ ਸੰਤ ਸਾਧੂ ਜਾਂ ਗੁਰਸਿੱਖ ਹੋਣਾ ਹੈ। ਅਜਿਹੇ ਅਧਿਆਤਮਕ ਗੁਣਾਂ ਦੇ ਪੁੰਜ ਸਨ -ਪ੍ਰੋ. ਤਾਰਾ ਸਿੰਘ ਅਨਜਾਣ।

ਇਕ ਆਦਰਸ਼ ਗੁਰਸਿੱਖ ਵਾਲੇ ਗੁਣਾਂ ਦੇ ਧਾਰਨੀ ਸਨ ਅਨਜਾਣ ਜੀ। ਜੀਵਨ ਭਰ ਅਧਿਆਪਨ ਖੇਤਰ ਵਿਚ ਸਰਕਾਰੀ ਨੌਕਰੀ ਦੀ ਜ਼ਿੰਮੇਵਾਰੀ ਨਿਭਾਂਉਦਿਆਂ ਹੋਇਆਂ ਨਾਮਧਾਰੀ ਸਾਹਿਤ ਅਤੇ ਇਤਿਹਾਸ ਲੇਖਣ ਦੀ ਸਾਹਿਤ ਸੇਵਾ ਕੀਤੀ। ਆਪ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਅਪਾਰ ਬਖਸ਼ਸ਼ਾਂ ਦੇ ਪਾਤਰ ਰਹੇ, ਸਤਿਗੁਰੂ ਉਦੈ ਸਿੰਘ ਜੀ ਨੇ ਆਪ ਨੂੰ ਸਾਹਿਤ ਰਤਨ ਸਨਮਾਨ ਨਾਲ ਨਿਵਾਜਿਆ।

ਹਰਪਾਲ ਸਿੰਘ 'ਸੇਵਕ'

## ਵਾਹ: ਪ੍ਰੋ: ਤਾਰਾ ਸਿੰਘ ਅਨਜਾਣ

ਪੰਜਾਬੀ ਸਾਹਿਤ ਦੇ ਜਾਣੇ ਪਹਿਚਾਣੇ ਉੱਘੇ ਲੇਖਕਾਂ ਵਿੱਚ ਤਾਰਾ ਸਿੰਘ ਅਨਜਾਣ ਜੀ ਦਾ ਨਾਮ ਆਮ ਪਾਇਆ ਜਾਂਦਾ ਹੈ। ਉਨ੍ਹਾਂ ਦਾ ਮਿਠ ਬੋਲੜਾ ਸੁਭਾਅ ਸੀ ਅਤੇ ਨਿਮਰਤਾ ਵਾਲੇ ਕਹਿਣੀ ਤੇ ਕਰਨੀ ਵਾਲੇ ਗੁਰਸਿੱਖ ਸਨ।

ਜਦੋਂ ਪਹਿਲੀ ਵਾਰੀ ਸੰਤ ਜੀ ਇੰਗਲੈਂਡ ਆਏ ਤੇ ਮੇਰਾ ਉਹਨਾਂ ਨਾਲ ਸੰਪਰਕ ਹੋਇਆ। ਮੈਂ ਉਹਨਾਂ ਨੂੰ ਨਾਲ ਲੈ ਕੇ ਰਾਮਗੜ੍ਹੀਆ ਸਿੱਖ ਗੁਰਦਵਾਰਾ ਸਲੋਹ ਯੂ.ਕੇ. ਲੈ ਕੇ ਗਿਆ। ਰਾਮਗੜ੍ਹੀਆ ਕਮੇਟੀ ਵਲੋਂ ਮਾਨ ਵਜੋਂ ਉਹਨਾਂ ਨੂੰ ਸਿਰੋਪਾ ਦਿਤਾ ਗਿਆ।

ਉਸ ਵੇਲੇ ਦੇ ਮੌਜੂਦਾ ਪ੍ਰਧਾਨ ਸ੍ਰ. ਪਿਆਰਾ ਸਿੰਘ ਜੀ ਨੇ ਅਨਜਾਣ ਜੀ ਦੀ ਪ੍ਰਸ਼ੰਸਾਂ ਵੀ ਕੀਤੀ ਅਤੇ ਆਖਿਆ ਕਿ ਸਾਨੂੰ ਸਾਰਿਆਂ ਨੂੰ ਨਾਮਧਾਰੀਆਂ ਦਾ ਮਾਣ ਕਰਨਾ ਚਾਹੀਦਾ ਹੈ। ਜੋ ਗੁਰਬਾਣੀ ਨਾਮਧਾਰੀਆਂ ਦੀ ਹੈ ਉਸਦੀ ਮਿਸਾਲ ਇਤਿਹਾਸ ਵਿਚ ਨਹੀਂ ਮਿਲਦੀ। ਸ੍ਰੀ ਸਤਿਗੁਰੂ ਉਦੈ ਸਿੰਘ ਜੀ ਨੇ ਅਨਜਾਣ ਜੀ ਨੂੰ ਸਾਹਿਤ ਰਤਨ ਦੀ ਉਪਾਧੀ ਨਾਲ ਸਨਮਾਨਿਤ ਕੀਤਾ। ਮੇਰੀ ਸਤਿਗੁਰੂ ਜੀ ਦੇ ਚਰਨਾਂ ਚ ਅਰਦਾਸ ਹੈ ਕਿ ਸਤਿਗੁਰੂ ਸੱਚੇ ਪਾਤਸ਼ਾਹ ਜੀ ਅਨਜਾਣ ਜੀ ਨੂੰ ਆਪਣੇ ਚਰਨਾਂ 'ਚ ਨਿਵਾਸ ਬਖਸ਼ਣ ਤੇ ਪਿਛੇ ਪਰਵਾਰ ਨੂੰ ਭਾਣਾ ਮੰਨਣ ਦਾ ਬਲ ਬਖਸ਼ਣ।

-ਬਲਦੀਪ ਸਿੰਘ ਚਾਨਾ
-ਸੱਕਤਰ ਰਾਮਗੜ੍ਹੀਆ
ਸਿੱਖ ਗੁਰਦਵਾਰਾ ਸਲੋਹ

---

## ਸਤਿ ਸ੍ਰੀ ਅਕਾਲ

ਤੇਜਵੰਤ ਜੀ,

ਇਹ ਮੰਦਭਾਗੀ ਖਬਰ ਸੁਣ ਕੇ ਬਹੁਤ ਹੀ ਅਫਸੋਸ ਵੀ ਹੋਇਆ ਅਤੇ ਇਕ ਭਾਰੀ ਸਦਮਾ ਲੱਗਾ। ਮੈਂ ਤੁਹਾਡੇ ਸਾਰੇ ਪਰਿਵਾਰ ਨਾਲ ਅਫਸੋਸ ਕਰਦਾ ਹਾਂ। ਨਾਮਧਾਰੀ ਸੰਗਤ ਨੇ ਉਹ ਹੀਰਾ ਖੋ ਦਿੱਤਾ ਹੈ, ਜਿਸਦਾ ਸਿੱਖੀ ਨੂੰ ਵਧਾਉਣ ਲਈ ਦਿੱਤਾ ਗਿਆ ਯੋਗਦਾਨ ਬੇਮਿਸਾਲ (ਅਦੁੱਤੀ) ਹੈ। ਬਹੁਤ ਗਹਿਰੀ ਨਿਰਮਾਣਤਾ ਨਾਲ ਚੁੱਪ ਚਾਪ ਕੰਮ ਕਰਨ ਵਾਲੇ, ਬਹੁਤ ਹੀ ਨਿਮਰ ਸੁਭਾਅ ਵਾਲੇ ਅਤੇ ਬਹੁਤ ਹੀ ਸੂਝ ਬੂਝ ਵਾਲੇ ਵਿਅਕਤੀ ਦੇ ਰੂਪ ਵਿੱਚ ਉਨ੍ਹਾਂ ਨੂੰ ਹਮੇਸ਼ਾ ਯਾਦ ਕੀਤਾ ਜਾਵੇਗਾ। ਮੈਨੂੰ ਉਨ੍ਹਾਂ ਨੂੰ ਮਿਲਣ ਅਤੇ ਵਿਚਾਰ ਸਾਂਝੇ ਕਰਨ ਦਾ ਮੌਕਾ ਮਿਲਿਆ ਜਿਸ ਨਾਲ ਮੈਨੂੰ ਉਹਨਾ ਦੀ ਤੀਖਣ ਬੁੱਧੀ ਅਤੇ ਗਿਆਨ ਦਾ ਵੀ ਪਤਾ ਲੱਗਾ। ਮੈਂ ਹਮੇਸ਼ਾ ਉਹਨਾਂ ਦੇ ਸਤਿਜੁਗ ਵਿਚਲੇ ਸੰਪਾਦਕੀ ਅਤੇ ਹੋਰ ਵੀ ਬਹੁਤ ਸਾਰੀਆਂ ਸਾਹਿਤਕ ਪੁਸਤਕਾਂ ਵਿਚਲੇ ਲੇਖਾਂ ਦਾ ਅਨੰਦ ਲੈਂਦਾ ਸੀ।

ਅਸੀਂ ਸਾਰੇ ਅਰਦਾਸ ਕਰਦੇ ਹਾਂ ਕਿ ਸਤਿਗੁਰੂ ਜੀ ਉਸ ਪਵਿੱਤਰ ਆਤਮਾਂ ਨੂੰ ਸ਼ਾਂਤੀ ਬਖਸ਼ਣ ਅਤੇ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਣ।

ਸੂਬਾ ਸਤਨਾਮ ਸਿੰਘ ਆਸਟਰੇਲੀਆ

---

## ਮੰਦਭਾਗੀ ਖ਼ਬਰ

ਪਰਮਾਤਮਾ ਕਰੇ ਕਿ ਪ੍ਰੋ. ਤਾਰਾ ਸਿੰਘ ਅਨਜਾਣ ਜੀ ਦੀ ਜੀਵਾਤਮਾ ਨੂੰ ਸਤਿਗੁਰੂ ਉਦੈ ਸਿੰਘ ਜੀ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ। ਮੈਂ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਕਰਦਾ ਹਾਂ ਕਿ ਉਹ ਪਰਵਾਰ ਨੂੰ ਇਸ ਨਾ ਪੂਰਾ ਹੋਣ ਵਾਲੇ ਘਾਟੇ ਨੂੰ ਬਰਦਾਸ਼ਤ ਕਰਨ ਦਾ ਬਲ ਬਖਸ਼ਣ।

ਗੁਰਮੁਖ ਸਿੰਘ ਅਨੇਜਾ, ਨਵੀਂ ਦਿੱਲੀ

ਸਾਡੇ ਸਤਿਕਾਰ ਯੋਗ ਅਤੇ ਪਿਆਰੇ ਸੰਤ ਤਾਰਾ ਸਿੰਘ ਜੀ ਅਨਜਾਣ 6 ਮਾਰਚ 2018 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ। ਉਹਨਾਂ ਦੇ ਇਸ ਤਰ੍ਹਾਂ ਚਲੇ ਜਾਣ ਨਾਲ ਇਕ ਮਹਾਨ ਸਿੱਖਿਆ ਸ਼ਾਸਤਰੀ, ਇਕ ਸੰਤ ਵਿਦਵਾਨ ਅਤੇ ਇਕ ਸਮਰਪਿਤ ਲੇਖਕ ਸਾਡੇ ਕੋਲੋਂ ਗੁਆਚ ਗਿਆ ਹੈ। ਅਨਜਾਣ ਜੀ ਨਾਮਧਾਰੀ ਪੰਥ ਵਾਸਤੇ ਨਿਸ਼ਚਾਜਨਕ ਅਤੇ ਮੌਲਿਕ ਰਚਨਾਵਾਂ ਲਈ ਹਮੇਸ਼ਾ ਯਾਦ ਕੀਤੇ ਜਾਣਗੇ। ਅੱਜ ਦਿੱਲੀ ਦੇ ਸਕੂਲਾਂ ਵਿੱਚ ਹਜਾਰਾਂ ਦੀ ਗਿਣਤੀ ਵਿੱਚ ਵਿਦਿਆਰਥੀ ਪੰਜਾਬੀ ਪੜ੍ਹ ਰਹੇ ਹਨ। ਸਕੂਲਾਂ ਵਿੱਚ ਪੰਜਾਬੀ ਨੂੰ ਮਾਨਯੋਗ ਦਰਜਾ ਦਿਲਾਉਣ ਦਾ ਸਿਹਰਾ ਅਨਜਾਣ ਜੀ ਦੁਆਰਾ ਆਪਣੇ ਅਧਿਆਪਨ ਕਾਲ ਦੇ ਮੁਢੱਲੇ ਸਾਲਾਂ ਵਿੱਚ ਦਿੱਲੀ ਪ੍ਰਸ਼ਾਸਨ ਦੇ ਦਫਤਰਾਂ ਵਿੱਚ ਕੀਤੇ ਅਟੱਲ ਸੰਘਰਸ਼ ਕਾਰਜਾਂ ਨੂੰ ਜਾਂਦਾ ਹੈ। ਉਹਨਾਂ ਨੇ ਮੁਸਕੁਰਾਉਂਦੇ ਹੋਏ ਅਤੇ ਜੀਵਨ ਦੀ ਮੌਜ ਨਾਲ ਬਹੁਤ ਵਿਸ਼ਾਲ ਅਤੇ ਸ਼ਾਨਦਾਰ ਕਾਰਜਾ ਨੂੰ ਸਿਰੇ ਚਾੜ੍ਹਿਆ।

ਤਕਰੀਬਨ 15 ਸਾਲਾਂ ਦੇ ਮਿਲਤਰਤਨ ਦੇ ਦੌਰਾਨ ਮੈਂ ਇਹ ਮਹਿਸੂਸ ਕੀਤਾ ਕਿ ਅਨਜਾਣ ਜੀ ਵਿੱਚ ਆਪਣੇ ਦੁਸ਼ਮਣਾਂ ਨੂੰ ਵੀ ਪਿਆਰ ਕਰਨ ਦੀ ਯੋਗਤਾ ਸੀ। ਉਨ੍ਹਾਂ ਦੇ ਮਜ਼ਾਕ ਬਹੁਤ ਬੌਧਿਕ ਅਤੇ ਖਰੇ ਸਨ। ਅਨਜਾਣ ਜੀ ਕਿੰਨੇ ਉਦਾਰ ਅਤੇ ਰਹਿਮਦਿਲ ਸਨ ਕਿ ਉਹ ਦੂਜਿਆ ਦੀ ਮਦਦ ਵਾਸਤੇ ਹਰ ਦਮ ਤਿਆਰ ਰਹਿੰਦੇ ਸਨ। ਉਹ ਇਕ ਖੂਬਸੂਰਤ ਅਤੇ ਪੂਜਨੀਕ ਇਨਸਾਨ ਸਨ। ਉਹ ਭਾਗਾਂ ਵਾਲੇ ਸਨ। ਜਿਹੜੇ ਉਨ੍ਹਾਂ ਨਾਲ ਰਹੇ ਅਤੇ ਜਿਨ੍ਹਾਂ ਨੇ ਉਨ੍ਹਾਂ ਨਾਲ ਕੰਮ ਕੀਤਾ। ਪੰਜਾਬੀ ਦਾ ਸਾਹਿਤਕ ਵਰਗ ਅਤੇ ਨਾਮਧਾਰੀ ਪੰਥ ਸਦਾ ਲਈ ਉਨ੍ਹਾਂ ਦਾ ਰਿਣੀ ਰਹੇਗਾ। ਉਨ੍ਹਾਂ ਦੇ ਜਾਣ ਨਾਲ ਖਲਾਅ ਨੂੰ ਪੂਰਾ ਕਰਨ ਲਈ ਬਹੁਤ ਸਾਲ ਲਗ ਜਾਣਗੇ। ਮੈਂ ਅਰਦਾਸ ਕਰਦਾ ਹਾ ਕਿ ਸ੍ਰੀ ਸਤਿਗੁਰੂ ਜੀ ਉਨ੍ਹਾਂ ਦੀ ਆਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ।

ਬਲਬੀਰ ਸਿੰਘ

ਨਵੀਂ ਦਿੱਲੀ।

## ਸਤਿਕਾਰ ਯੋਗ ਅਨਜਾਣ ਪਰਿਵਾਰ ਜੀਉ,

ਅਦਬ ਸਹਿਤ ਸਤਿ ਸ੍ਰੀ ਅਕਾਲ।

ਸਤਿਜੁਗ ਦੇ ਸੰਪਾਦਕ ਤੇ ਉਚ ਕੋਟੀ ਦੇ ਵਿਦਵਾਨ ਜਿਨਾਂ ਦੀਆਂ ਲਿਖੀਆਂ ਹੋਈਆਂ ਪੁਸਤਕਾਂ ਦਿਲੀ ਦੇ ਸਿਖਿਆ ਬੋਰਡ ਦੇ ਸਕੂਲਾਂ ਵਿਚ ਪੜ੍ਹਾਈਆਂ ਜਾਂਦੀਆਂ ਹਨ। ਪ੍ਰੋ: ਤਾਰਾ ਸਿੰਘ ਜੀ ਅਨਜਾਣ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹਨਾਂ ਦਾ ਇਹ ਵਿਛੋੜਾ ਪਰਿਵਾਰ ਤੇ ਨਾਮਧਾਰੀ ਪੰਥ ਲਈ ਪਿਆ ਘਾਟਾ ਕਦੀ ਭੀ ਪੂਰਾ ਨਹੀਂ ਹੋਣ ਵਾਲਾ ਘਾਟਾ ਪਿਆ।

ਪ੍ਰੋ: ਸਾਹਿਬ ਨੇ ਜਦੋਂ ਤੋਂ ਸਤਿਜੁਗ ਦੀ ਸੰਪਾਦਕੀ ਸੰਭਾਲੀ ਸਤਿਜੁਗ ਨੂੰ ਸਖਤ ਮੇਹਨਤ ਕਰਕੇ ਬਹੁਤ ਸੁੰਦਰ ਤੇ ਸਾਲਾਨਾ ਖੋਜਭੂਰ ਅੰਕ ਛਾਪਕੇ ਤੇ ਵਧੀਆ ਰਚਨਾ ਛਾਪ ਕੇ ਸਿਖਰਾਂ ਤੇ ਪਹੁੰਚਾਇਆ। ਪੰਜਾਬੀ ਤੇ ਅੰਗ੍ਰੇਜੀ ਸਾਹਿਤ ਦੇ ਚੋਟੀ ਦੇ ਲਿਖਾਰੀ ਸਨ। ਉਹਨਾਂ ਨੇ ਬਹੁਤ ਸਾਰੀਆਂ ਪੁਸਤਕਾਂ ਪੰਜਾਬੀ ਵਿਚ ਲਿਖੀਆਂ। ਨਾਮਧਾਰੀ ਨਿਤਨੇਮ ਦੀ ਭੂਮਿਕਾ ਭੀ ਲਿਖੀ।

ਪ੍ਮਾਤਮਾ ਮਨੁਖ ਨੂੰ ਸੰਸਾਰ ਵਿਚ ਭੇਜਦਾ ਹੈ ਤੇ ਮਨੁਖ ਲਿਜਾਣਾ ਭੀ ਤਹਿ ਕਰਦਾ ਹੈ। ਪ੍ਰੋ: ਸਾਹਿਬ ਰੱਬ ਦੇ ਬੁਲਾਵੇ ਨੂੰ ਖੁਸ਼ੀ 2 ਮੰਨਣ ਲਈ ਤੱਤਪਰ ਰਹਿੰਦੇ ਸਨ। ਪੰਜਾਬੀ ਸ਼ਾਇਰ ਚਾਤ੍ਰਿਕ ਜੀ ਦੀਆਂ ਤੁਕਾਂ ਉਹਨਾਂ ਤੇ ਢੁਕਦੀਆਂ ਹਨ:-

ਜਿਸ ਘੜੀ ਬਲਾਵਾ ਆਵੇਗਾ, ਹਥ ਜੋੜ ਹੁਕਮ ਭੁਗਤਾਂਵਾਂਗੇ।
ਆਉਂਦੀ ਵਾਰੀ ਕੁਝ ਰੋਏ ਸਾਂ। ਪਰ "ਹਸਦੇ ਹਸਦੇ" ਜਾਵਾਂਗੇ।

ਅੰਤ ਵਿਚ ਮੇਰੀ ਸਤਿਗੁਰੂ ਉਦੈ ਸਿੰਘ ਜੀ ਦੇ ਚਰਨਾਂ ਤੇ ਅਰਦਾਸ ਕਰਦਾ ਹਾਂ। ਵਿਛੜੀ ਰੂਹ ਨੂੰ ਚਰਨਾਂ ਵਿਚ ਨਿਵਾਸ ਬਖਸ਼ਣ। ਪਿਛਲੇ ਰਹਿੰਦੇ ਪਰਿਵਾਰ ਨੂੰ ਭਾਣਾ ਮੰਨਣ ਦਾ ਬਲ ਬਖਸ਼ਣ।

ਦੁਖਾਂ ਵਿਚ ਸਾਂਝੀਵਾਲ।

ਸੁੱਲਖਣ ਸਿੰਘ ਭਿੰਡਰ

ਮੋਬਾਇਲ-90412-82188

# ਸ਼ਰਧਾਂਜਲੀ

ਇੱਕ ਨਾਮਧਾਰੀ ਸਿੱਖ, ਸਿਰ ਤੋਂ ਪੈਰਾਂ ਤੀਕ ਚਿੱਟਾ ਪਹਿਰਾਵਾ (ਸਫੇਦ ਬਾਣਾ), ਰੂਹਾਨੀ ਸ਼ਖਸੀਅਤ ਦੇ ਮਾਲਿਕ, ਅਧਿਆਪਕ, ਵਿਦਵਾਨ, ਲਿਖਾਰੀ, ਬੁਲਾਰੇ, ਮਾਤ-ਭਾਸ਼ਾ ਦੇ ਅਣਥੱਕ ਸੇਵਕ, ਮਾਂ-ਬੋਲੀ ਪੰਜਾਬੀ ਭਾਸ਼ਾ ਦੇ ਅਧਿਆਪਕਾਂ ਦੇ ਰਾਹਨੁਮਾ ਸ੍ਰੀ ਤਾਰਾ ਸਿੰਘ ਅਨਜਾਣ ਜੀ ਨੂੰ ਸੁਹਿਰਦ ਸ਼ਰਧਾਂਜਲੀ।

ਦਿੱਲੀ ਦੇ ਸਰਕਾਰੀ ਸਕੂਲਾਂ ਵਿੱਚ ਪੰਜਾਬੀ ਭਾਸ਼ਾ ਨੂੰ ਸਥਾਪਿਤ ਕਰਨ, ਉਸਦੀ ਹੋਂਦ ਨੂੰ ਬਣਦੀ ਰੱਖਣ ਅਤੇ ਉਸਨੂੰ ਪ੍ਰਫੁਲਿਤ ਕਰਨ ਵਿੱਚ ਸ੍ਰੀ ਤਾਰਾ ਸਿੰਘ ਅਨਜਾਣ ਜੀ ਦਾ ਬਹੁਤ ਵੱਡਾ ਯੋਗਦਾਨ ਹੈ। ਇਸ ਗੱਲ ਦਾ ਪਤਾ ਮੈਨੂੰ ਉਦੋਂ ਲਗਾ ਜਦੋਂ ਸੰਨ 1993 ਵਿੱਚ ਮੈਂ ਆਪਣੇ ਨਵੇਂ-ਨਵੇਂ ਪੰਜਾਬੀ ਅਧਿਆਪਨ ਦੇ ਪਹਿਲੇ ਸੈਮੀਨਾਰ ਵਿੱਚ ਐਨ.ਪੀ. ਬੁਆਇਜ਼ ਸੀ.ਸੈ. ਸਕੂਲ, ਮੰਦਿਰ ਮਾਰਗ, ਦਿੱਲੀ ਵਿੱਚ ਸ਼ਾਮਿਲ ਹੋਈ। ਉਸ ਸਕੂਲ ਦੇ ਵਾਈਸ-ਪ੍ਰਿੰਸੀਪਲ ਸ੍ਰੀ ਐੱਨ.ਆਰ. ਗੋਇਲ ਜੀ ਸਨ ਅਤੇ ਸੈਮੀਨਾਰ ਦੇ ਕੋ-ਆਰਡੀ ਨੇਟਰ ਸ੍ਰੀ ਤਾਰਾ ਸਿੰਘ ਅਨਜਾਣ ਜੀ ਸਨ। ਉਦੋਂ ਹੀ ਮੈਨੂੰ ਇਸ ਗੱਲ ਦਾ ਗਿਆਨ ਹੋਇਆ ਕਿ ਜਿਹੜੀ ਪੰਜਾਬੀ ਭਾਸ਼ਾ ਮੈਂ ਇੰਨੇ ਸਹਿਜੇ ਹੀ ਸਕੂਲ ਅਤੇ ਕਾਲਿਜ ਵਿੱਚ ਪੜ੍ਹ ਕੇ, ਅੱਜ ਪੜ੍ਹਾਉਣ ਦੇ ਸਫ਼ਰ ਤੱਕ ਪਹੁੰਚੀ ਹਾਂ ਉਸ ਪਿੱਛੇ ਇਹਨਾਂ ਮਹਾਨ ਸ਼ਖਸੀਅਤਾਂ ਅਤੇ ਇਹਨਾਂ ਦੇ ਸਾਥੀਆਂ ਦੀ ਸਖ਼ਤ ਘਾਲਣਾ ਹੈ।

ਆਪ ਜੀ ਅਤੇ ਆਪ ਜੀ ਦੇ ਸਾਥੀਆਂ ਦੇ ਉਪਰਾਲਿਆਂ ਕਾਰਨ ਸੰਨ 1994 ਵਿੱਚ ਦਿੱਲੀ ਵਿੱਚ ਛੇਵੀਂ ਤੋਂ ਅਠਵੀਂ ਜਮਾਤ ਲਈ 'ਪੰਜਾਬ ਸਕੂਲ ਸਿੱਖਿਆ ਬੋਰਡ' ਦੀਆਂ ਪਾਠ-ਪੁਸਤਕਾਂ ਦੀ ਥਾਂ 'ਐੱਸ.ਸੀ.ਈ.ਆਰ.ਟੀ', ਦਿੱਲੀ ਦੀਆਂ ਪਾਠ-ਪੁਸਤਕਾਂ, ਦਿੱਲੀ ਦੇ ਬੱਚਿਆਂ ਲਈ, ਦਿੱਲੀ ਦੇ ਮੁਹਾਂਦਰੇ ਵਾਲੀਆਂ ਤਿਆਰ ਕਰਵਾਈਆਂ ਗਈਆਂ। ਫਿਰ ਵੀਹ ਸਾਲਾਂ ਬਾਅਦ ਆਪ ਜੀ ਦੇ ਦਿਸ਼ਾ ਨਿਰਦੇਸ਼ਣ ਹੇਠ ਐੱਸ.ਸੀ.ਈ.ਆਰ.ਟੀ., ਦਿੱਲੀ ਵਿੱਚ (ਸੁਰਗਵਾਸੀ) ਬੀਬੀ ਜਗਦੀਸ਼ ਕੌਰ ਜੀ ਨੇ ਸਮੇਂ ਦੀ ਮੰਗ ਨੂੰ ਧਿਆਨ 'ਚ ਰਖਦਿਆਂ ਛੇਵੀਂ ਤੋਂ ਅਠਵੀਂ ਜਮਾਤ ਲਈ ਨਵੀਆਂ ਪਾਠ-ਪੁਸਤਕਾਂ ਤਿਆਰ ਕੀਤੀਆਂ, ਜੋ ਅੱਜ ਦਿੱਲੀ ਦੇ ਸਕੂਲਾਂ 'ਚ ਪੜ੍ਹਾਈਆਂ ਜਾ ਰਹੀਆਂ ਹਨ।

ਸ੍ਰੀ ਅਨਜਾਣ ਜੀ ਪੰਜਾਬੀ ਭਾਸ਼ਾ ਨੂੰ ਉੱਚਾਈਆਂ ਤੱਕ ਪਹੁੰਚਾਉਣ ਲਈ ਕਈ ਸੰਸਥਾਵਾਂ—ਦਿੱਲੀ ਪ੍ਰਸ਼ਾਸਨ, ਐੱਸ.ਸੀ.ਈ.ਆਰ.ਟੀ. ਦਿੱਲੀ, ਐੱਨ.ਸੀ.ਈ.ਆਰ.ਟੀ, ਸੀ.ਬੀ.ਐੱਸ.ਈ., ਦਿੱਲੀ, ਐੱਨ.ਆਈ.ਓ.ਐੱਸ.ਆਦਿ ਨਾਲ ਜੁੜੇ ਰਹੇ ਅਤੇ ਆਪਣੀਆਂ ਮੁੱਲਵਾਨ ਸੇਵਾਵਾਂ ਦਿੰਦੇ ਰਹੇ। ਆਪ ਜੀ ਦੇ ਉਪਰਾਲਿਆਂ ਕਾਰਨ ਹੀ ਦਿੱਲੀ ਦੇ ਸਰਕਾਰੀ ਸਕੂਲਾਂ ਦੇ ਟੀ.ਜੀ.ਟੀ. (ਪੰਜਾਬੀ) ਦੇ ਅਧਿਆਪਕਾਂ ਨੂੰ ਸਮੇਂ ਦੇ ਹਾਣੀ ਬਣਾਈ ਰੱਖਣ ਲਈ ਸਮੇਂ-ਸਮੇਂ ਤੇ ਸੇਵਾਕਾਲੀਨ ਟ੍ਰੇਨਿੰਗ ਪ੍ਰੋਗਰਾਮ ਹੁੰਦੇ ਰਹੇ। ਗੁਰੂ ਨਾਨਕ ਸਾਹਿਬ ਦੇ ਮਹਾਂਵਾਕ 'ਮਿਠਤੁ ਨੀਵੀਂ ਨਾਨਕਾ ਗੁਣ ਚੰਗਿਆਈਆਂ ਤੱਤੁ' ਨੂੰ ਅਨਜਾਣ ਜੀ ਸਕਾਰਥ ਕਰਦੇ ਸਨ। ਇੰਨੇ ਵਿਦਵਾਨ, ਗਿਆਨਵਾਨ ਹੋਣ ਦੇ-ਬਾਵਜੂਦ, ਆਪਣੇ ਸੁਭਾਅ ਵਿੱਚ ਹਲੀਮੀ ਅਤੇ ਨਿਮਰਤਾ ਦੇ ਧਾਰਨੀ ਤਾਂ ਸੀ ਹੀ, ਨਾਲ ਹੀ ਆਪਣੇ ਨਾਂ ਨਾਲ 'ਅਨਜਾਣ' ਸ਼ਬਦ ਵੀ ਲਾਉਂਦੇ ਸਨ। ਸ੍ਰੀ ਤਾਰਾ ਸਿੰਘ ਅਨਜਾਣ ਜੀ ਵਰਗੀ ਨਿਰਸਵਾਰਥ, ਮਾਂ-ਬੋਲੀ ਪੰਜਾਬੀ ਲਈ ਨਿਸ਼ਕਾਮ ਅਤੇ ਨਿਰੰਤਰ ਸੇਵਾ ਭਾਵਨਾ ਰੱਖਣ ਵਾਲੀ ਸ਼ਖਸੀਅਤ ਬਹੁਤ ਇਬਾਦਤ ਬਾਅਦ ਹੀ ਦੁਨੀਆ ਵਿੱਚ ਜਨਮ ਲੈਂਦੀ ਹੈ।

-ਸ੍ਰੀਮਤੀ ਤੇਜਿੰਦਰ ਕੌਰ
ਪੰਜਾਬੀ ਅਧਿਆਪਕਾ
ਦਿੱਲੀ

## ਸ੍ਰੀ ਜਗਜੀਤ ਨਗਰ ਦਾ ਹੋਲਾ

ਹੋਇਆ ਜਗਜੀਤ ਨਗਰ ਹੋਲਾ ਏ ਕਮਾਲ ਦਾ,
ਵੇਖਿਆ ਨਹੀਂ ਏਹੋ ਜਿਹਾ ਹੋਲਾ ਇਹਦੇ ਨਾਲ ਦਾ।
ਜੰਗਲ 'ਚ ਮੰਗਲ ਹੈ ਲਾਇਆ ਪਰਬੰਧਕਾਂ,
ਬੜੀ ਰੀਝ ਨਾਲ ਹੈ ਸਜਾਇਆ ਪਰਬੰਧਕਾਂ।
ਦੂਰੋਂ ਦੂਰੋ ਚਲ ਚਲ ਸੰਗਤ ਹੈ ਆ ਰਹੀ,
ਲੰਗਰ 'ਚ ਲੰਮੀ ਲੰਮੀ ਪੰਗਤ ਹੈ ਲਾ ਰਹੀ।
ਵੱਡਾ ਖਹੇ ਪੰਡਾਲ ਪਰ ਬੈਠਨ ਨੂੰ ਥਾਂ ਨਹੀਂ
ਭੀੜ ਵਿਚ ਪੁਤ ਨੂੰ ਸੰਭਾਲ ਰਹੀ ਮਾਂ ਨਹੀਂ।

ਜਿੱਧਰ ਧਿਆਨ ਜਾਂਦੈ ਦਿਸ ਦੀਆਂ ਕਾਰਾਂ ਨੇ,
ਸਤਿਗੁਰਾਂ ਲਾਈਆਂ ਅੱਜ ਮੌਜ ਬਹਾਰਾਂ ਨੇ।
ਚਿੱਟੀਆਂ ਨੇ ਕਾਰਾਂ ਚਿੱਟੀ ਸਭ ਦੀ ਪੁਸ਼ਾਕ ਏ,
ਘਰ ਨਾਲੋਂ ਕਿਤੇ ਚੰਗੀ ਮਿਲਦੀ ਖੁਰਾਕ ਏ।
ਲੰਗਰ 'ਚ ਭਾਂਡਿਆਂ ਦੀ ਇਤਨੀ ਆਵਾਜ ਏ,
ਉਡਦਾ ਆਕਾਸ਼ ਵਿਚ ਜਿਸ ਤਰਾਂ ਜਹਾਜ਼ ਏ।
ਛੇਤੀ ਪਰਸ਼ਾਦਾ ਛਕੋ ਚਾਹਟਾ ਵੀ ਤਿਆਰ ਏ,
ਚਾਹ ਨਾ ਛਕਣ ਵਾਲੀ ਥਾਂ ਬੜੀ ਭਰਮਾਰ ਏ।

ਸੇਵਕਾਂ 'ਚ ਵੇਖਿਆ ਮੈ ਇਤਨਾਂ ਠਰੰਮਾਂ ਏ,
ਗ਼ੁੱਸਿ ਜਿਵੇਂ ਉਹਨਾਂ ਵਿਚੋਂ ਉੱਡ ਗਿਆ ਜਮਾ ਏ।
ਹੱਥ ਜੋੜ ਜੋੜ ਪੈ ਗੱਲ ਸਮਝਾ ਰਹੇ,
ਸਤਗੁਰੂ ਹੁਕਮਾਂ ਨੂੰ ਪੂਰਾ ਨੇ ਨਿਭਾ ਰਹੇ।
ਚਿੱਤਰ ਪਰਦਰਸ਼ਨੀ ਵੀ ਲਗੀ ਏ ਕਮਾਲ ਦੀ,
ਜਿਹੜੀ ਸਾਖਸ਼ਾਤ ਇਤਹਾਸ ਹੈ ਵਖਾਲਦੀ
ਜਥੇਦਾਰਾਂ ਵਕਤਿਆਂ ਨੇ ਕੀਤਾ ਪ੍ਰਚਾਰ ਏ
ਰਾਗੀਆਂ ਵੀ ਗਾਈ ਖੂਬ ਆਸਾ ਜੀ ਦੀ ਵਾਰ ਏ

ਗੁਰਾਂ ਦਾ ਦੀਦਾਰ ਰੱਜ ਰਜ ਕੇ ਹੈ ਹੋ ਰਿਹਾ,
ਮਨਾਂ ਉਤੋਂ ਮੈਲ ਮਲ ਮਲ ਕੇ ਹੈ ਧੋ ਰਿਹਾ
ਲਗਦਾ ਏ ਸੰਗਤਾਂ ਦਾ ਹੱੜ ਜਿਵੇਂ ਆਇਆ ਏ,
ਜਿਹੜਾ ਨਹੀਂ ਆਇਆ ਸਦਾ ਸਦਾ ਪਛਤਾਇਆ ਏ
ਭੀੜ ਹੋਈ ਏਨੀ ਐਪਰ ਕਿਤੇ-ਰੌਲਾ ਗੌਲਾ ਨਹੀਂ,
ਕਿਸੇ ਦੇ ਵੀ ਮੱਥੇ ਉਤੇ ਗੁੱਸੇ ਵਾਲਾ ਝੌਲਾ ਨਹੀਂ।
ਭੋਗ ਸਮੇਂ ਸਤਿਗੁਰਾਂ ਦਿੱਤਾ ਉਪਦੇਸ਼ ਏ,
ਸੀਨਿਆਂ 'ਚ ਠੰਢ ਪਾਈ ਕਢਿਆ ਕਲੇਸ਼ ਏ।
ਕਿਹੜੀ ਕਿਹੜੀ ਗਲ ਕਰਾਂ ਗੱਲਾਂ ਨੇ ਬਥੇਰੀਆਂ,
ਕਹੇ ਅਮਰੀਕ ਸਿੰਘ ਦੀ ਤਾਕਤਾਂ ਕੀਹ ਤੇ ਰੀਆਂ
ਮੇਲੇ ਦੇ ਆਯੋਜਕਾਂ ਨੂੰ ਬੜੀ ਹੀ ਵਧਾਈ ਏ।
ਮਾਇਆ ਮਿਲੀ ਧੁਰੋਂ ਉਹਨਾਂ ਚੰਗੇ ਪਾਸੇ ਲਾਈ ਏ।

ਅਮਰੀਕ ਸਿੰਘ

## ਜ਼ਿੰਦਗੀ ਵੀਰਾਨ ਹੈ

ਸੱਜਣਾਂ ਬਿਨ ਜ਼ਿੰਦਗੀ ਵੀਰਾਨ ਹੈ,
ਉਹਨਾਂ ਬਿਨ ਜੀਣਾਂ ਬੜਾ ਦੁਸ਼ਵਾਰ ਹੈ,

ਦਿਲ ਦੀ ਘੁੰਡੀ ਕਿਸ ਦੇ ਅੱਗੇ ਖੋਲੀਏ,
ਉਲਝਣਾ ਦੀ ਹਰ ਜਗਾ ਭਰਮਾਰ ਹੈ

ਕੋਈ ਵੀ ਹਮਦਰਦ ਤਾਂ ਦਿਸਿਆ ਨਹੀਂ
ਹਰ ਕੋਈ ਮਤਲਬ ਦਾ ਮਿਲਿਆ ਯਾਰ ਹੈ

ਕੱਚੀ ਤੰਦ ਦੇ ਵਾਂਗ ਝੱਟ ਹੀ ਟੁਟ ਗਿਆ,
ਜਿਸ ਤੇ ਵੀ ਕੀਤਾ ਜ਼ਰਾ ਇਤਬਾਰ ਹੈ,

ਪੂਰ ਸਕਣੀ ਕਿਸੇ ਦੇ ਵੀ ਵੱਸ ਨਹੀਂ
ਬਹੁਤ ਡੂੰਘੀ ਖੱਡ ਭਰਸੁਟਾ ਚਾਰ ਹੈ,

ਅਜ ਦੀ ਯਾਰੀ ਛੋਲਿਆਂ ਦੇ ਵੱਢ ਜਹੀਂ
ਦੋਗਲਾ ਕਰਦਾ ਹਰਿਕ ਇਜ਼ਹਾਰ ਹੈ,

"ਤਾਰਾ ਸਿੰਘ ਅਨਜਾਣ" ਵਰਗਾ ਕੌਣ ਹੈ
ਦਿਲ ਦੀ ਗਹਿਰਾਈ ਚੋ ਕੀਤਾ ਪਿਆਰ ਹੈ

ਉਸ ਦੇ ਤੁਰਿਆਂ ਐਸੀ ਖਾਈ ਪੈ ਗਈ
ਹੋ ਨ ਸਕਣੀ ਜੋ ਕਦੇ ਹਮਵਾਰ ਹੈ

ਧੋਤਿਆਂ ਉੱਜਲੀ ਕਦੇ ਨ ਹੋ ਸਕੇ
ਅੱਜ ਦੀ ਯਾਰੀ ਮਿੱਟੀ ਦੀ ਦੀਵਾਰ ਹੈ



ਅਮਰੀਕ ਸਿੰਘ

## ਪਿਆਰੇ ਤਾਰਾ ਸਿੰਘ ਜੀ ਦੇ ਅਨਜਾਣ ਜਾਣ ਤੋਂ ਪਿਛੋਂ

ਸੰਗੀ ਸਾਥੀ ਸਭ ਤੁਰ ਚੱਲੇ, ਛਡ ਅਸਾਨੂੰ ਕੱਲ ਮਕੱਲੇ।
ਕਿਸ ਦੇ ਨਾਲ ਹੁਣ ਗਲਾਂ ਕਰੀਏ, ਕੱਲੇ ਬਹਿਕੇ ਹੌਕੇ ਭਰੀਏ।
ਤੁਰੇ ਜਾਣ ਛੁਡਵਾਕੇ ਪੱਲੇ, ਡੋਲਦਾ ਮਨ ਹੁਣ ਕਿਹੜਾ ਠੱਲੇ।
ਸਜਣਾਂ ਬਿਨ ਸੰਸਾਰ ਹੈ ਸੁੰਨਾਂ, ਜ਼ਾਰ ਜ਼ਾਰ ਮਨ ਤਾਂਹੀ ਰੁੰਨਾਂ

ਦੁਨੀਆ ਵਿਚ ਹੈ ਭੀੜ ਬਥੇਰੀ ਜਿੰਦ ਅਸਾਡੀ ਪਰ ਇਕ ਦੇਰੀ,
ਕਿਸ ਦੇ ਕੋਲ ਹੁਣ ਜਾ ਕੇ ਬਹੀਏ, ਦਿਲ ਦੀ ਸੁਣੀਏ ਮਨ ਦੀ ਕਹੀਏ,
ਕਿਸ ਦੇ ਨਾਲ ਹੁਣ ਖੁਲ ਕੇ ਹੱਸੀਏ, ਦਿਲ ਦੀ ਵੇਦਨ ਕਿਸਨੂੰ ਦਸੀਏ,
ਓਥੇ ਜਾ ਉਹਨਾਂ ਡੇਰੇ ਲਾਏ, ਜਿਥੋਂ ਜਾ ਕੋਈ ਪਰਤ ਨ ਆਏ

"ਗੁਰਬਖਸ਼ ਸਿੰਘ ਰਾਮਪੁਰੀ" ਵੀ ਗਏ ਅਚਾਨਕ,
ਵਿਛੜਣ ਲਗਿਆ ਬਹੁਤ ਭਿਆਨਕ,
ਬਿਨ ਮਿਤਰਾਂ ਦੇ ਕਾਹਦਾ ਜੀਣਾਂ, ਜਹਿਰ ਸਾਹਾਂ ਦਾ ਪਲ ਪਲ ਜੀਵਾਂ
ਚਲ ਮਨਾਂ ਚਲ ਓਥੇ ਚੱਲੀਏ, ਸੱਜਣਾਂ ਦੇ ਸੰਗ ਖੇਡੀਏ ਮੱਲੀਏ,
ਵਡ ਪਰਤਾਪੀ ਓਥੇ ਹੀ ਹੋਣੇ, ਗੁਰੂ ਜਗਜੀਤ ਵੀ ਮਿਲਣਗੇ ਸੋਹਣੇ,

"ਵਹਿਮੀ" ਜੀ ਵੀ ਹੱਥ ਫੜ ਕਾਨੀ, ਜੱਸ ਜੀਵਨ ਦੇ ਗਏ ਨਿਸ਼ਾਨੀ
ਕਵੀ ਪ੍ਰੀਤਮ ਸਿੰਘ ਪਿਆਰੇ ਓਥੇ ਹੀ ਜਿੰਨਾਂ ਕਰੇ ਉਤਾਰੇ,
ਸਿੰਘ ਜਗਦੀਸ਼ ਵੀ ਹੋਣਗੇ ਓਥੇ, ਲਿਖਦੇ ਹੋਣਗੇ ਵੱਡੇ ਪੋਥੇ।
ਹੁਣੇ ਹੁਣੇ "ਅਨਜਾਣ" ਗਏ ਨੇ, ਕਰ ਦੁਨੀਆਂ ਵੀਰਾਨ ਗਏ ਨੇ,
ਬਹੁਤ ਉਹਨਾਂ ਨੂੰ ਰੋਕਣਾਂ ਚਾਹਿਆ ਪਰ ਟਲਿਆ ਨਹੀਂ ਮੌਤ ਦਾ ਸਾਇਆ
"ਆਲਮ" ਚਕਰਵਰਤੀ ਮਿਲਣੈ, ਮਨ ਦਾ ਕੰਵਲ ਮਿਲ ਕੇ ਖਿਲਣੈ,
ਰੌਣਕਾਂ ਓਥੇ ਲਗੀਆਂ ਹੋਸਨ, ਗਿਆਂ ਨੂੰ ਜਿਹੜੇ ਬੜਾ ਪਲੋਸਨ
ਏਥੇ ਕੀਹ ਏ ਓਥੇ ਚੱਲੀਏ ਬੂਹਾ ਧਰਮ ਰਾਜ ਦਾ ਮੱਲੀਏ,

ਬੜੇ ਮਿਲਨਗੇ ਸੰਗੀ ਸਾਥੀ ਜਿੰਨ੍ਹਾਂ ਬਿਨ ਜਿੰਦ ਬਿਰਹੀਂ ਫਾਥੀ
ਇਸ ਦੁਨੀਆ ਤੋਂ ਦੱਸ ਕੀ ਲੈਣਾਂ-ਸਦਾ ਲਈ ਜਿੱਥੇ ਨਹੀਂ ਰਹਿਣਾਂ
ਐਪਰ ਇਕ ਖਿਆਲ ਹੈ ਆਇਆ, ਜਿਸ ਕਰਕੇ ਹੈ ਮਨ ਬਦਲਾਇਆ
ਗੁਰੂ ਉਦੇ ਸਿੰਘ ਰੌਣਕ ਲਾਈ ਇਹਨਾਂ ਨੂੰ ਛਡ ਜਾਵਾਂ ਨਾਹੀਂ
ਐਸੇ ਮਿਲਣੇ ਨਹੀ ਨਜ਼ਾਰੇ, ਜਿੰਨ੍ਹਾਂ ਤੋਂ ਸਭ ਸਵਰਗ ਵੀ ਵਾਰੇ
ਅਗਾਂਹ ਜਾਣ ਦੀਆਂ ਛੱਡ ਸਲਾਹਾਂ, ਗੁਰੂ ਉਦੇ ਸਿੰਘ ਦੀਆਂ ਘਨਛਾਵਾਂ
ਗਿਆਂ ਫੇਰ ਨਹੀਂ ਆਇਆ ਜਾਣਾਂ, ਕਿਤੇ "ਅਮਰੀਕ" ਨ ਪੇ ਪਛਾਤਾਣਾਂ

ਅਮਰੀਕ ਸਿੰਘ

## ਐਸੇ ਇਹ ਅਨਜਾਣ ਬਣੇ

ਹਰਭਜਨ ਕੌਰ ਢਾਨਾ

ਜੱਗ ਤੇ ਜਿਉਂਦੇ ਸਾਰੇ ਨੇ
ਪਰ ਜੀਵਨ ਜਿਉਂਦਾ ਕੋਈ ਕੋਈ।
ਹਰ ਕਦਮ ਤਾਂ ਪਟਦੇ ਸਾਰੇ ਨੇ
ਪ੍ਰੇਮ ਦੀ ਜੋਤ ਜਗਾਂਉਦਾ ਕੋਈ ਕੋਈ।
ਸਮੁੰਦਰ 'ਚ ਤਾਰੀਆਂ ਸਭ ਲਾਂਦੇ,
ਹੀਰੇ ਲਭਦਾ ਤਾਂ ਕੋਈ ਕੋਈ।
ਆਪ ਤਾਂ ਵਿਦਿਆ ਸਭ ਪੜ੍ਹਦੇ,
ਪੜ੍ਹਾਵਨ ਵਾਲਾ ਹੁੰਦਾ ਕੋਈ ਕੋਈ।
ਆਪਣੀ ਮੰਜ਼ਿਲ ਸਭ ਲਭਦੇ,
ਪਰ ਦੂਜੇ ਨੂੰ ਪਹੁੰਚਾਉਂਦਾ ਕੋਈ ਕੋਈ।
ਸੰਸਾਰ ਇਹ ਵਿਖੜਾ ਪੈਂਡਾ ਹੈ,
ਇਹਨੂੰ ਸਰਲ ਬਣਾਂਦਾ ਕੋਈ ਕੋਈ।
ਪਰਿਵਾਰ ਵਿਚ ਵੀ ਰਹਿ ਕਰਕੇ,
ਵਿਦਿਆ ਦੀਪ ਜਗਾਵੇ ਕੋਈ ਕੋਈ।
ਇਜ਼ਤ ਮਾਨ ਦਾ ਧਨੀ ਹੋਵੇ
ਫਿਰ ਵੀ ਸਾਦਾ ਬਣਦਾ ਕੋਈ ਕੋਈ।
ਜੋ ਕਿਸਮਤ ਕੁਦਰਤ ਕਰਦੀ ਹੈ,
ਉਸ ਨੂੰ ਗਲ ਲਾਂਉਦਾ ਕੋਈ ਕੋਈ।
ਵਿਦਿਆ ਸਾਗਰ ਵਿਚੋਂ ਲਭ ਹੀਰੇ,
ਜੱਗ ਤੇ ਵਰਤਾਂਦਾ ਕੋਈ ਕੋਈ।
ਤਾਰਾ ਸਿੰਘ ਵਰਗੇ ਦਾਨੀ ਇਹ,
ਪ੍ਰੋਫੈਸਰ ਬਣ ਅਨਜਾਣ ਦਿਖਾਵੇ ਕੋਈ ਕੋਈ।
ਐਵੇਂ ਇਹ ਅਨਜਾਣ ਬਣੇ,
ਇਹਨਾਂ ਵਰਗਾ ਬਣਦਾ ਕੋਈ ਕੋਈ।
ਰਹਿੰਦੀ ਇਹ ਦੁਨੀਆਂ ਤਾਈਂ
ਇਹ ਪਦਵੀ ਪਾਵੇ ਕੋਈ ਕੋਈ।

***

# ਪ੍ਰੀਤ ਗੁਰੂ ਦੀ ਤੋੜ ਨਿਭਾਈ ਪੂਰੀ

ਤਾਰਾ ਸਿੰਘ ਅਨਜਾਣ ਮਹਾਨ ਲੇਖਿਕ, ਸਾਹਿਤਕਾਰਤਾ ਦੀ ਮੰਜਲ ਪਾਈ ਪੂਰੀ।
ਸਿੱਖੀ ਵਿੱਚ ਸੰਪੂਰਣ ਪਰਪੱਕ ਰਹਿਕੇ, ਪ੍ਰੀਤ ਗੁਰੂ ਦੀ ਤੋੜ ਨਿਭਾਈ ਪੂਰੀ।
ਸਿਰੜੀ ਸਾਧਨਾ ਦਾ ਪੈਂਡਾ ਤਹਿ ਕੀਤਾ, ਮਾਂ ਬੋਲੀ ਪੰਜਾਬੀ ਨੂੰ ਪਾਇਆ ਉਸਨੇ।
ਬਹੁ ਪੱਖੀ ਤੇ ਬਹੁ ਵਿਧਾਈ ਲੇਖਿਕ, ਜੋ ਕਾਰਜ ਅਧਿਆਪਨ ਨਿਭਾਇਆ ਉਸਨੇ।
ਨਾਲ ਗਹੁ ਦੇ ਘੋਖ ਸੁਚੇਤ ਹੋ ਕੇ, ਵਿਆਕਰਣ ਦਾ ਪਾਠ ਪੜਾਇਆ ਉਸਨੇ।
ਪੂਰੇ ਸੁਘੜ ਤੇ ਸਾਊ ਸੁਜਾਨ ਬੀਬੇ, ਨੇਕੀ ਨਿਮਰਤਾ ਰਾਹ ਅਪਨਾਇਆ ਉਸਨੇ।
ਨਾਮਧਾਰੀ ਪਰਿਵਾਰ ਚ ਹੋਏ ਪੈਦਾ ਸੁੱਚੀ ਕਿਰਤ ਦੀ ਕਰੀ ਕਮਾਈ ਪੂਰੀ,
ਸੱਚੇ ਪਾਤਸ਼ਾਹ ਦਾ ਸਿਰਤੇ ਹੱਥ ਰਹਿੰਦਾ ਪ੍ਰੀਤ ਗੁਰੂ ਦੀ ਤੋੜ ਨਿਭਾਈ ਪੂਰੀ।
ਅਕਤੂਬਰ ਚਾਰ, ਚੁਤਾਲੀ ਤੇ ਸੌ ਉੱਨੀ, ਤਾਰਾ ਚਮਕਿਆ ਸੁੰਦਰ ਇਹ ਮਾਪਿਆ ਦਾ।
ਰਾਏਵਿੰਡ ਲਹੌਰ ਦੇ ਜ਼ਿਲੇ ਅੰਦਰ ਪੰਜਾਬ ਪੱਛਮੀ ਦਿਆਂ ਨਿਵਾਸਿੱਆਂ ਦਾ।
ਭਗਤ ਸਿੰਘ ਜੀ ਬਾਪੂ ਨੇ ਖੁਸ਼ੀ ਅੰਦਰ, ਵੰਡਿਆ ਖੂਬ ਪ੍ਰਸ਼ਾਦਿ ਪੱਤਾਸਿਆਂ ਦਾ।
ਸੰਤ ਕੌਰ ਮਾਤਾ ਦਿਲੋਂ ਸਾਧ ਸੇਵੀ, ਪੇਕਾ ਘਰ ਵੀ ਗੁਰੂ ਦੇ ਦਾਸਿਆਂ ਦਾ।
ਚੰਗੀ ਗੁੜ੍ਹਤੀ ਤੇ ਥਾਪੜਾ ਹੋਣ ਸਦਿਕਾ, ਉਪਰ ਸਤਗੁਰਾਂ ਦੀ ਰਹਿਨੁਮਾਈ ਪੂਰੀ,
ਬਚਪਨੇ ਤੋਂ ਸਦਾਂ ਲਿਵਲੀਨ ਰਹਿੰਦੇ, ਪ੍ਰੀਤ ਗੁਰੂ ਦੀ ਤੋੜ ਨਿਭਾਈ ਪੂਰੀ।
ਵੰਡ ਦੇਸ਼ ਦੀ ਤੋਂ ਆਣ ਜ਼ਿਲੇ ਸਿਰਸੇ, ਕਰੀਵਾਲਾ ਫਿਰ ਸਿਰਸੇ ਹੀ ਰਹਿਣ ਲਗੇ,।
ਪੜਨ ਲਿਖਣ ਦਾ ਪੂਰਾ ਅਭਿਆਸ ਕੀਤਾ, ਸਹਿਤਕ ਖੇਤਰ ਦੇ ਵਿੱਚ ਹੈ ਪੈਣ ਲੱਗੇ।
ਚਿੱਟੇ ਕਾਂ, ਤੇ ਸਤਿਜੁਗ ਚ ਛਪੀ ਰਚਨਾ, "ਕਵੀ ਤਾਰਾ ਸਿੰਘ, ਲੋਕ ਸੀ ਕਹਿਣ ਲਗੇ।
ਪਾਈ ਸਿਖਿਆ ਸਾਧਨਾ ਹੋਣ ਕਰਕੇ, ਵੱਡੇ ਸਹਿਤਕਾਰਾਂ ਵਿੱਚ ਜਾ ਬਹਿਣ ਲਗੇ।
ਵੱਧ ਦਰਜਨ ਤੋਂ ਪੋਥੀਆਂ ਲਿੱਖ ਛਡੀਆਂ ਸਹਿਤ ਅੰਦਰ ਢੂੰਘਾਈ ਉਚਾਈ ਪੂਰੀ।
ਚੀਨੀ ਵਾਲੇ ਤੋਂ ਲੈ ਗੁਰੂ ਉਦੇ ਸਿੰਘ ਤੱਕ ਪ੍ਰੀਤ ਗੁਰੂ ਦੀ ਤੋੜ ਨਿਭਾਈ ਪੂਰੀ।
"ਸੇਵਕ ਸੱਚੇ ਸ਼ਾਹ ਕੇ" ਸੁੱਚੀ ਲਿਖਤ ਕੀਤੀ, "ਸਾਹਿਬ ਗੁਣੀ ਗਹੀਰਾ" ਦਾ ਵਾਸ ਕੀਤਾ।
ਰਚ "ਸਭ ਹਨ ਕੇ ਸਿਰ ਮੌਰ" ਸਤਿਗੁਰ ਚੀਨੀ ਵਾਲੇ ਦਾ ਰਿਦੈ ਵਿਗਾਸ ਕੀਤਾ।
ਬਡ ਪਰਤਾਪ ਦਾ ਲਿਖ ਲਿਖ ਜਾਪ ਕਰਕੇ, ਕਾਰਜ ਆਪੇ ਹੀ ਸਤਿਗੁਰਾਂ ਰਾਸ ਕੀਤਾ।
ਗ੍ਰੇਜੂਏਸ਼ਨ ਦੀ ਕਰੀ ਪੜਾਈ ਪੂਰੀ ਅਧਿਆਪਨਤਾ ਦਾ ਕੋਰਸ ਜੋ ਪਾਸ ਕੀਤਾ।
ਗ੍ਰੰਥ ਪੰਥ ਲਈ "ਕੂਕਾ ਲਹਿਰ" ਰਚਕੇ ਸੇਵਕ ਆਪਣੀ ਘਾਲ ਕਮਾਈ ਪੂਰੀ।
ਲਿਖ ਚਾਰ ਨਿਬੰਧ ਸੰਗ੍ਰਹਿ ਸੁੰਦਰ, ਪ੍ਰੀਤ ਗੁਰੂ ਦੀ ਤੋੜ ਨਿਭਾਈ ਪੂਰੀ।
"ਆਪਣੇ ਰੂ ਬ ਰੂ" "ਅਸਾਂ ਕੀ ਖੋਟਿਆ" ਜੀ "ਅੰਧੇਰੈ ਦੀਪਕ ਬਾਲੀਐ, ਕਰੀ ਰਚਨਾ,
ਰਚਕੇ "ਚਤੁਰ ਸਿਆਣਾ ਸੁਘੜ ਸੋਏ" ਉੱਚ ਪੱਧਰ ਤੇ ਆਪ ਨੇ ਧਰੀ ਰਚਨਾ।
ਨਿਬੰਧਕਾਰ ਵਜੋਂ ਬਣਕੇ ਮੀਲ ਪੱਥਰ, ਸੁੱਚੇ ਮੋਤੀਆਂ ਦੀ ਜਾਣੋਂ ਲੜੀ ਰਚਨਾ।
ਵਿੱਚ ਵਾਰਤਕ ਰਚ ਇਤਿਹਾਸ ਦੇਣਾ, ਬੋਲੀ ਮੁਹਾਵਰੇ ਵਿੱਚ ਜੋ (ਘੜੀ) ਰਚਨਾ।
ਸ਼ਰਧਾਵਾਨ ਭੌਰੇ ਸੱਚੇ ਪਾਤਸ਼ਾਹ ਦੇ, ਗੁਰੂ ਬਾਣੀ ਆਧਾਰ ਬਣਾਈ ਪੂਰੀ
ਗੁਰਮਤ ਗਾਡੀ ਦੇ ਰਾਹ ਤੇ ਚਲਦਿਆਂ ਹੀ, ਪ੍ਰੀਤ ਗੁਰੂ ਦੀ ਤੋੜ ਨਿਭਾਈ ਪੂਰੀ।
ਸਤਿਜੁਗ ਦੀ ਸੰਪਾਦਨਾ ਭੂਮਿਕਾ ਜੋ, ਸਹਿਤਕ ਜੀਵਨ ਜੋ ਆਪ ਭਰਪੂਰ ਕੀਤਾ।
ਪੁਰਸਕਾਰ ਪਾਏ ਕਈ ਸਤਿਗੁਰਾਂ ਤੋਂ, ਐਪਰ ਆਪ ਨਾ ਜ਼ਰਾ ਗ਼ਰੂਰ ਕੀਤਾ।
ਆਪ ਲਿਖਦੇ ਸੀ ਇਂਜ ਹੀ ਆਖਦੇ ਸਨ, ਜੋ ਕੀਤਾ ਹੈ ਹਾਜ਼ਰ ਹਜ਼ੂਰ ਕੀਤਾ।
ਐਸੀ ਨਾਮ ਦੀ ਇਹਨਾ ਤੇ ਚੜ੍ਹੀ ਰੰਗਣ ਤਨ ਮਨ ਜੋ ਗੁਰਾਂ ਮਖ਼ਮੂਰ ਕੀਤਾ।
ਲਿਖ ਆਖਰ ਸਵੈ ਜੀਵਨੀ ਆਪਣੀ ਜੋ, ਰੱਬ ਨੇ ਆਖਰੀ ਮੰਜਲ ਦਿਖਾਈ ਪੂਰੀ
ਸਨ ਵੀਹ ਸੌ ਅਠਾਹਰਾਂ ਤੇ ਛੇ ਮਾਰਚ ਪ੍ਰੀਤ ਗੁਰੂ ਦੀ ਤੋੜ ਨਿਭਾਈ ਪੂਰੀ।



ਕਰਨੈਲ ਸਿੰਘ ਅਸਪਾਲ
ਪਿੰਡ ਤੇ ਡਾਕਖਾਨਾ-ਕਰੀਵਾਲਾ
ਜ਼ਿਲਾ-ਸਿਰਸਾ, ਹਰਿਆਣਾ
ਮੋਬਾ. 94167-27810

# ਫੇਰ ਵੀ 'ਅਨਜਾਣ' ਕਹਾਉਂਦਾ ਸੀ

ਉਹ ਅਨਜਾਣ ਨਹੀਂ ਸਨ
ਉਨ੍ਹਾਂ ਨੂੰ ਤਾਂ ਬਹੁਤ ਸਾਰੇ ਲੋਕ ਜਾਣਦੇ ਸਨ।
ਉਹ ਅਨਜਾਣ ਨਹੀਂ ਸਨ,
ਉਹ ਸਭ ਕੁਝ ਜਾਨਣ ਵਾਲੇ ਅਨਜਾਣ ਸਨ।
ਉਹ ਅਨਜਾਣ ਨਹੀਂ ਸਨ,
ਉਨ੍ਹਾਂ ਤਾਂ ਸਾਰੀ ਦੁਨੀਆ ਗਾਹੀ ਹੋਈ ਸੀ
ਉਹ ਅਨਜਾਣ ਨਹੀਂ ਸਨ,
ਉਨ੍ਹਾਂ ਤਾਂ ਆਪਣੀ ਮਿੱਠੀ ਜੁਬਾਨ ਨਾਲ ਸਭ ਨੂੰ ਮੋਹਿਆ
ਉਹ ਅਨਜਾਣ ਨਹੀਂ ਸਨ,
ਉਹ ਤਾਂ ਮੇਲੀਆਂ ਦਾ ਮੇਲੀ ਬਣ ਜਾਂਦਾ ਸੀ
ਉਹ ਅਨਜਾਣ ਨਹੀਂ ਸਨ,
ਉਹ ਤਾਂ ਵਿਦਿਆ ਦਾ ਚਾਨਣ ਵੰਡਦੇ ਸਨ,
ਉਹ ਅਨਜਾਣ ਨਹੀਂ ਸਨ,
ਉਹ ਤਾਂ ਨਾਮਧਾਰੀ ਇਤਿਹਾਸ ਦੇ ਖੋਜੀ ਸਨ
ਉਹ ਅਨਜਾਣ ਨਹੀਂ ਸਨ,
ਉਨ੍ਹਾਂ ਤਾਂ ਬਹੁਤ ਸਾਰਾ ਨਾਮਧਾਰੀ ਇਤਿਹਾਸ ਲਿਖਿਆ
ਉਹ ਅਨਜਾਣ ਨਹੀਂ ਸਨ,
ਉਹ ਤਾਂ ਬਹੁਤ ਵੱਡੇ ਸਾਹਿਤਕਾਰ ਸਨ।
ਉਹ ਅਨਜਾਣ ਨਹੀਂ ਸਨ,
ਉਨ੍ਹਾਂ ਤਾਂ ਬਹੁਤ ਸਾਰੀਆਂ ਕਿਤਾਬਾਂ ਲਿਖੀਆਂ।
ਉਹ ਅਨਜਾਣ ਨਹੀਂ ਸਨ,
ਉਹ ਤਾਂ ਇਕ ਬਹੁਤ ਵੱਡੇ ਵਿਦਵਾਨ ਸਨ।
ਉਹ ਅਨਜਾਣ ਨਹੀਂ ਸਨ,
ਉਹ ਤਾਂ 'ਸਤਿਜੁਗ' ਦੇ ਚੀਫ ਐਡੀਟਰ ਸਨ।
ਉਹ ਅਨਜਾਣ ਨਹੀਂ ਸਨ
ਉਹ ਤਾਂ ਨਾਮਧਾਰੀ ਪੰਥ ਦੇ ਸੇਵਾਦਾਰ ਸਨ।
ਉਹ ਅਨਜਾਣ ਨਹੀਂ ਸਨ,
ਉਹ ਤਾਂ ਨਾਮਧਾਰੀ ਪੰਥ ਦੇ ਚਮਕਦੇ ਸਿਤਾਰੇ ਸਨ।
ਉਹ ਅਨਜਾਣ ਨਹੀਂ ਸਨ,
ਉਹ ਤਾਂ ਸਤਿਗੁਰੂ ਰਾਮ ਸਿੰਘ ਜੀ ਦੇ ਪਰਮ ਸਿੱਖ ਸਨ।
......ਤਾਂ ਫੇਰ ਉਹ ਕਿਹੜਾ ਅਨਜਾਣ ਸੀ।
ਉਹ ਅਨਜਾਣ ਸੀ-ਤਾਰਾ ਸਿੰਘ ਅਨਜਾਣ।
.....ਪਰ ਉਹ ਅਨਜਾਣ ਨਹੀਂ ਸੀ,
ਉਨ੍ਹਾਂ ਦਾ ਤਖੱਲਸ 'ਅਨਜਾਣ' ਸੀ।
......ਪਰ ਉਹ ਕਿਸੇ ਗੱਲੋਂ ਊਣਾ ਨਹੀਂ ਸੀ,
ਫੇਰ ਵੀ 'ਅਨਜਾਣ' ਕਹਾਉਂਦਾ ਸੀ।

ਦੁਖੀ ਹਿਰਦੇ ਨਾਲ
ਬਲਦੇਵ ਮਾਧੋਪੁਰੀ
98153-04011



# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਜੂਰੀ ਸੇਵਕ ਸੰਤ ਬਲਕਾਰ ਸਿੰਘ ਦਾ ਸਨਮਾਨ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਜੂਰੀ ਸੇਵਕ ਦਾ ਮਾਨ ਹਾਸਲ ਕਰਨ ਵਾਲੇ, ਅਤੇ ਵਰਤਮਾਨ ਹਜੂਰ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀਆਂ ਵਿਸ਼ੇਸ਼ ਖੁਸ਼ੀਆਂ ਦੇ ਪਾਤਰ ਸੰਤ ਬਲਕਾਰ ਸਿੰਘ "ਸੇਵਕ" ਛਾਂਗੀਵਾਲਾ ਦਾ ਸ੍ਰੀ ਜਗਜੀਤ ਨਗਰ ਵਿਖੇ ਹੋਏ ਹੋਲੇ-ਮੁੱਹਲੇ ਦੇ ਮਹਾਨ ਪੁਰਬ ਤੇ ਵਿਸ਼ੇਸ ਸਨਮਾਨ, ਸ੍ਰੀ ਸਤਿਗੁਰੂ ਉਦੇ ਸਿੰਘ ਜੀ ਨੇ ਆਪਣੇ ਪਾਵਨ ਪਵਿਤੱਰ ਕਰ ਕਮਲਾਂ" ਦੁਆਰਾ ਕੀਤਾ। 1930 ਵਿੱਚ ਜਿਲਾ ਸਿਆਲਕੋਟ (ਪਾਕਿਸਤਾਨ) ਦੇ ਪਿੰਡ-ਛਾਂਗੀ ਵਿੱਚ ਜਨਮੇ ਸੰਤ ਬਲਕਾਰ ਸਿੰਘ ਦੇ ਸਿਰ ਤੋਂ ਮਾਤਾ ਦਾ ਪਿਆਰ ਹਮੇਸ਼ਾ ਲਈ ਉੱਠ ਗਿਆ ਜਦ ਸੰਤਾਂ ਦੀ ਉਮਰ 8 ਸਾਲ ਦੀ ਸੀ ਤਾਂ ਮਾਤਾਂ ਵੀਰ ਕੌਰ ਚੜਾਈ ਕਰ ਗਏ। ਸੰਤਾਂ ਦੇ ਪਿਤਾ ਸਰਦਾਰ ਸਿੰਘ ਜੀ ਨੇ ਬਲਕਾਰ ਸਿੰਘ ਨੂੰ ਬ੍ਰਹਮ ਗਿਆਨੀ ਸੰਤ ਜਗਤ ਸਿੰਘ ਖੰਡੂਵਾਲੀਆ ਦੇ ਕੋਲ ਗੁਰਮੁਖੀ ਵਿਦਿਆ ਪ੍ਰਾਪਤ ਕਰਨ ਲਈ ਭੇਜ ਦਿੱਤਾ ਜਿਥੇ ਸੰਤਾਂ ਨੇ ਪੂਰਨ ਗੁਰਬਾਨੀ ਦਾ ਪਾਠੀ ਹੋਣ ਦੀ ਵਿਦਿਆ ਪ੍ਰਾਪਤ ਕੀਤੀ। ਬਚਪਨ ਵਿੱਚ ਹੀ ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਦੇ ਮਿਲੇ ਪਿਆਰ ਸਦਕਾ ਹੀ ਮਨ ਸਤਿਗੁਰੂ ਜੀ ਪ੍ਰਤੀ ਕੇਰਿਆ ਗਿਆਂ ਜਿਸ ਵਿੱਚ ਸੰਤ ਬਲਕਾਰ ਸਿੰਘ ਦੇ ਮਾਸੜ ਸੰਤ ਤਰਨ ਸਿੰਘ ਵਹਿਮੀ ਹੁਰਾਂ ਦਾ ਬਹੁਤ ਵੱਡਾ ਯੋਗਦਾਨ ਸੀ। ਇਹੀ ਕਾਰਨ ਸੀ ਕਿ ਸੰਤ ਬਲਕਾਰ ਸਿੰਘ ਰਹਿਮਤਾਂ ਦੇ ਸਾਗਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਬਖਸ਼ਿਸ਼ਾਂ ਦੇ ਪਾਤਰ ਬਣੇ ਅਤੇ ਬਹੁਤ ਸਾਰਾ ਲੰਮਾ ਸਮਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਜੂਰ ਰਹਿਕੇ ਹਜ਼ੂਰੀ ਸੇਵਕ ਦੇ ਤੌਰ ਤੇ ਸੇਵਾ ਦਾ ਸੁਭਾਗ ਪ੍ਰਾਪਤ ਹੋਇਆ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪਾਵਨ ਪਵਿਤੱਰ ਰਸਨਾ ਤੋ ਉਚਾਰੇ ਉਪਦੇਸ਼ ਵਿੱਚ ਬਚਨ ਕੀਤਾ ਕਿ "ਸ੍ਰੀ ਭੈਣੀ ਸਾਹਿਬ ਅਕੈਡਮੀ ਦੇ ਬੱਚਿਆਂ ਨੇ ਜੋ ਸ਼ੁੱਧ-ਗੁਰਬਾਣੀ ਦਾ ਪਾਠ ਕਰਨਾ, ਭਾਵ ਸਮਝਨਾ, ਕੀਰਤਨ ਕਰਨਾ ਸੰਤ ਬਲਕਾਰ ਸਿੰਘ ਦੁਆਰਾ ਸਿੱਖਿਆ ਹੈ। ਅਸੀ ਇੱਕ ਬਲਕਾਰ ਸਿੰਘ ਨਹੀ ਬਣਾ ਸਕੇ"। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਵਿਸ਼ੇਸ਼ ਬਖਸ਼ਿਸ਼ਾਂ ਦੇ ਪਾਤਰ ਸੰਤ ਬਲਕਾਰ ਸਿੰਘ ਜੀ ਨੂੰ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਨੇ ਹੋਲੇ ਮੁਹੱਲੇ ਦੇ ਮਹਾਨ ਸਮਾਗਮ ਸਮੇਂ। ਪੰਥ ਰਤਨ ਮਾਸਟਰ ਨਿਹਾਲ ਸਿੰਘ ਯਾਦਗਾਰੀ ਪੁਰਸਕਾਰ ਨਾਲ ਨਿਵਾਜਿਆ ਅਤੇ ਖੁਸ਼ੀਆਂ ਬਖਸ਼ੀਆਂ। "ਅਸੀ ਸਭ ਸੰਤ ਬਲਕਾਰ ਸਿੰਘ ਦੀ ਤੰਦਰੁਸਤੀ ਅਤੇ ਲੰਮੀ ਉਮਰ ਦੀ ਕਾਮਨਾ ਕਰਦੇ ਹਾਂ ਕਿ ਉਹ ਆਪਣੀਆਂ ਵਡਮੁੱਲੀਆਂ ਸੇਵਾਂਵਾਂ ਸਾਨੂੰ ਦਿੰਦੇ ਰਹਿਣ।

ਰਿਪੋਰਟ- ਸੂਬਾ ਬਲਵਿੰਦਰ ਸਿੰਘ ਝੱਲ

---

# ਪੰਜਾਬੀ ਸਾਹਿਤ ਸਭਾ ਪਟਿਆਲਾ ਵੱਲੋਂ ਸਨਮਾਨ ਸਮਾਰੋਹ

ਪੰਜਾਬੀ ਸਾਹਿਤ ਸਭਾ (ਰਜਿ.) ਪਟਿਆਲਾ ਵੱਲੋਂ ਕੇਂਦਰੀ ਪੰਜਾਬੀ ਮਿੰਨੀ ਕਹਾਣੀ ਲੇਖਕ ਮੰਚ ਦੇ ਸਹਿਯੋਗ ਨਾਲ '18ਵਾਂ ਮਾਤਾ ਮਾਨ ਕੌਰ ਮਿੰਨੀ ਕਹਾਣੀ ਯਾਦਗਾਰੀ ਪੁਰਸਕਾਰ' ਮਿਤੀ 8 ਅਪ੍ਰੈਲ 2018 ਦਿਨ ਐਤਵਾਰ ਨੂੰ ਭਾਸ਼ਾ ਭਵਨ, ਸ਼ੇਰਾਂ ਵਾਲਾ ਗੇਟ, ਪਟਿਆਲਾ ਵਿਖੇ ਪੰਜਾਬੀ ਦੇ ਪ੍ਰਸਿੱਧ ਲੇਖਕ ਸ੍ਰੀ ਬਲਬੀਰ ਪਰਵਾਨਾ (ਜਲੰਧਰ) ਨੂੰ ਦਿੱਤਾ ਗਿਆ। ਜਿਸ ਵਿਚ ਉਹਨਾਂ ਨੂੰ ਨਗਦ ਰਾਸ਼ੀ ਤੋਂ ਬਿਨਾਂ ਸਨਮਾਨ ਪੱਤਰ ਆਦਿ ਭੇਂਟ ਕੀਤੇ ਗਏ। ਸਭਾ ਦੇ ਪ੍ਰਧਾਨ ਡਾ. ਦਰਸ਼ਨ ਸਿੰਘ 'ਆਸ਼ਟ' ਅਤੇ ਕੇਂਦਰੀ ਪੰਜਾਬੀ ਮਿੰਨੀ ਕਹਾਣੀ ਲੇਖਕ ਮੰਚ ਦੇ ਪ੍ਰਧਾਨ ਹਰਪ੍ਰੀਤ ਸਿੰਘ ਰਾਣਾ ਅਨੁਸਾਰ ਪਰਵਾਨਾ ਦੀ ਮਿੰਨੀ ਕਹਾਣੀ ਕਲਾ ਸੰਬੰਧੀ ਸੁਖਦੇਵ ਸਿੰਘ ਸ਼ਾਂਤ ਨੇ ਪੇਪਰ ਪੜ੍ਹਿਆ।ਇਸ ਸਮਾਗਮ ਦੀ ਪ੍ਰਧਾਨਗੀ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਪੰਜਾਬੀ ਵਿਭਾਗ ਦੇ ਮੁਖੀ ਡਾ. ਜਸਵਿੰਦਰ ਸਿੰਘ ਸੈਣੀ ਨੇ ਕੀਤੀ। ਇਸ ਸਮਾਗਮ ਵਿਚ ਉਘੇ ਗਜ਼ਲਗੋ ਪਾਲ ਗੁਰਦਾਸਪੁਰੀ ਰਚਿਤ 'ਅਕਸ ਕੰਬਦਾ' ਗਜ਼ਲ ਸੰਗ੍ਰਹਿ ਲੋਕ ਅਰਪਿਤ ਕੀਤਾ ਜਾਵੇਗਾ ਅਤੇ ਜੰਮੂ ਤੋਂ ਉਚੇਚੇ ਤੌਰ ਤੇ ਪੁੱਜੇ ਪ੍ਰਸਿੱਧ ਲੇਖਕ ਸ. ਪਿਆਰਾ ਸਿੰਘ ਧੰਜਲ ਦਾ ਵੀ ਵਿਸ਼ੇਸ਼ ਸਨਮਾਨ ਕੀਤਾ ਗਿਆ। ਜਿਨ੍ਹਾਂ ਬਾਰੇ ਸਨਮਾਨ ਪੱਤਰ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਸਾਬਕਾ ਪ੍ਰੋਫੈਸਰ ਅਤੇ ਮੁਖੀ ਪ੍ਰੋਫੈਸਰ ਹਿੰਮਤ ਸਿੰਘ ਨੇ ਪੜ੍ਹਿਆ। ਇਸ ਦੌਰਾਨ ਡਾ. ਰਾਜਵੰਤ ਕੌਰ ਪੰਜਾਬੀ, ਡਾ. ਗੁਰਬਚਨ ਸਿੰਘ ਰਾਹੀ, ਕਹਾਣੀਕਾਰ ਬਾਬੂ ਸਿੰਘ ਰਹਿਲ, ਡਾ. ਹਰਜੀਤ ਸਿੰਘ ਸੱਧਰ ਅਤੇ ਤ੍ਰਿਭੱਟੀ ਆਦਿ ਵਿਦਵਾਨ ਵਿਸ਼ੇਸ਼ ਤੌਰ ਤੇ ਚਰਚਾ ਵਿਚ ਭਾਗ ਲਿਆ ਅਤੇ ਪੁੱਜੇ ਲੇਖਕਾਂ ਨੇ ਵੀ ਆਪਣੀਆਂ ਰਚਨਾਵਾਂ ਸੁਣਾਈਆਂ।।

ਦਵਿੰਦਰ ਪਟਿਆਲਵੀ
ਪ੍ਰਚਾਰ ਸਕੱਤਰ

# ਭਾਰਤ ਸਰਕਾਰ ਨੇ ਡਾ. ਹਰਸ਼ਿੰਦਰ ਕੌਰ ਨੂੰ ਮਹਿਲਾ ਦਿਵਸ ਵਾਸਤੇ ਨਾਰੀ ਸ਼ਕਤੀ ਐਡਵੋਕੇਟ ਐਲਾਨਿਆ

**ਅਦਾਰਾ ਵਰਿਆਮ ਵੱਲੋਂ ਡਾ. ਹਰਸ਼ਿੰਦਰ ਕੌਰ ਜੀ ਨੂੰ ਭਾਰਤ ਸਰਕਾਰ ਵੱਲੋਂ ਮਹਿਲਾ ਦਿਵਸ ਵਾਸਤੇ ਨਾਰੀ ਸ਼ਕਤੀ ਐਡਵੋਕੇਟ ਐਲਾਨੇ ਜਾਣ ਦੀ ਹਾਰਦਿਕ ਵਧਾਈ**



*ਡਾ. ਹਰਸ਼ਿੰਦਰ ਕੌਰ, ਐਮ. ਡੀ.*

ਪਟਿਆਲਾ, () : ਮਨਿਸਟਰੀ ਆਫ ਵੂਮੈਨ ਐਂਡ ਚਾਇਲਡ ਡਿਵੈਲਪਮੈਂਟ ਨਵੀਂ ਦਿੱਲੀ ਵੱਲੋਂ 8 ਮਾਰਚ 2018 ਨੂੰ ਅੰਤਰਰਾਸ਼ਟਰੀ ਮਹਿਲਾ ਦਿਵਸ ਵਾਸਤੇ ਡਾ. ਹਰਸ਼ਿੰਦਰ ਕੌਰ ਨੂੰ ਉਸ ਦੇ ਕੀਤੇ ਕੰਮਾਂ ਦੇ ਆਧਾਰ ਉੱਤੇ ਨਾਰੀ ਸ਼ਕਤੀ ਦਾ ਐਡਵੋਕੇਟ ਐਲਾਨਿਆ ਹੈ। ਡਾ. ਹਰਸ਼ਿੰਦਰ ਕੌਰ ਪਿਛਲੇ 24 ਸਾਲਾਂ ਤੋਂ ਮਾਦਾ ਭਰੂਣ ਹੱਤਿਆ, ਜੰਮਣ ਤੋਂ ਬਾਅਦ ਮਾਰੀਆਂ ਜਾ ਰਹੀਆਂ ਧੀਆਂ, ਦਾਜ ਵਰਗੀ ਲਾਹਨਤ ਅਤੇ ਘਰੇਲੂ ਹਿਸਾ ਦੀਆਂ ਸ਼ਿਕਾਰ ਔਰਤਾਂ ਲਈ ਆਵਾਜ਼ ਚੁੱਕਦੀ ਆ ਰਹੀ ਹੈ। ਮਨਿਸਟਰੀ ਆਫ ਵੂਮੈਨ ਐਂਡ ਚਾਇਲਡ ਡਿਵੈਲਪਮੈਂਟ ਨੇ ਪੂਰੇ ਹਿਦੁਸਤਾਨ ਵਿੱਚੋਂ ਚੋਟੀ ਦੀਆਂ 100 ਔਰਤਾਂ ਜਿਨ੍ਹਾਂ ਨੇ ਸਮਾਜ ਲਈ ਵਿਲੱਖਣ ਕੰਮ ਕੀਤਾ, ਵਿੱਚ ਡਾ. ਹਰਸ਼ਿਦਰ ਕੌਰ ਨੂੰ ਸ਼ਾਮਲ ਕੀਤਾ ਸੀ। ਪੂਰੇ ਹਿਦੁਸਤਾਨ ਵਿੱਚੋਂ ਇਕੱਲੀ ਡਾ. ਹਰਸ਼ਿਦਰ ਕੌਰ ਨੂੰ ਮਾਦਾ ਭਰੂਣ ਹੱਤਿਆ ਕੈਟੇਗਰੀ ਲਈ ਕੀਤੇ ਸ਼ਲਾਘਾਯੋਗ ਕਦਮਾਂ ਵਾਸਤੇ ਚੁਣਿਆ ਗਿਆ ਅਤੇ ਰਾਸ਼ਟਰਪਤੀ ਵੱਲੋਂ ਸਨਮਾਨਿਤ ਕੀਤਾ ਗਿਆ।

ਡਾ. ਕੌਰ ਟੀ.ਵੀ., ਰੇਡੀਓ, ਅਖਬਾਰਾਂ, ਪੰਜਾਬ ਦੇ ਪਿੰਡਾਂ ਦੀਆਂ ਸੱਥਾਂ, ਸ਼ਹਿਰਾਂ, ਸਕੂਲਾਂ, ਕਾਲਜਾਂ, ਯੂਨੀਵਰਸਿਟੀਆਂ, ਯੂਥ ਆਰਗੇਨਾਈਜੇਸ਼ਨਾਂ ਅਤੇ ਪੰਜਾਬੋਂ ਬਾਹਰ ਭਾਰਤ ਦੇ ਵੱਖ-ਵੱਖ ਹਿੱਸਿਆਂ ਦੇ ਨਾਲ ਅਮਰੀਕਾ, ਕੈਨੇਡਾ, ਨਿਊਜ਼ੀਲੈਂਡ, ਅਸਟਰੇਲੀਆ, ਪੈਰਿਸ, ਜਰਮਨੀ, ਫਰਾਂਸ, ਮਲੇਸ਼ੀਆ, ਹਾਂਗਕਾਂਗ, ਆਦਿ ਅਨੇਕ ਮੁਲਕਾਂ ਵਿੱਚ ਘੁੰਮ ਕੇ ਮਾਦਾ ਭਰੂਣ ਹੱਤਿਆ ਅਤੇ ਦਾਜ ਪ੍ਰਥਾ ਨੂੰ ਰੋਕਣ ਲਈ ਯਤਨਸ਼ੀਲ ਹੈ। ਹੁਣ ਤੱਕ ਪੰਜਾਬ ਅੰਦਰੋਂ, ਹਰਿਆਣਾ, ਮਹਾਰਾਸ਼ਟਰ ਅਤੇ ਵਤਨੋਂ ਪਾਰ ਦੇ 58 ਹਜ਼ਾਰ ਤੋਂ ਵੱਧ ਨੌਜਵਾਨ ਡਾ. ਹਰਸ਼ਿਦਰ ਕੌਰ ਦੇ ਦਾਜ ਨਾ ਲੈਣ ਦੀ ਮੁਹਿਮ ਵਿਚ ਸ਼ਾਮਲ ਹੋ ਚੁੱਕੇ ਹਨ। ਇਨ੍ਹਾਂ ਵਿੱਚੋਂ 800 ਤੋਂ ਵੱਧ ਦਾਜ ਰਹਿਤ ਵਿਆਹ ਵੀ ਕਰਵਾ ਚੁੱਕੇ ਹਨ।

ਉਹ ਗਰੀਬ ਬੱਚੀਆਂ ਜਿਨ੍ਹਾਂ ਦੇ ਪਿਤਾ ਦੀ ਮੌਤ, ਖ਼ੁਦਕੁਸ਼ੀ, ਬਿਮਾਰੀ ਜਾਂ ਐਕਸੀਡੈਂਟ ਰਾਹੀਂ ਹੋ ਚੁੱਕੀ ਹੈ ਜਾਂ ਜਿਹੜੀਆਂ ਬੱਚੀਆਂ ਅਨਾਥ ਹਨ, ਉਨ੍ਹਾਂ 374 ਗਰੀਬ ਬੱਚੀਆਂ ਦੀ ਪ੍ਰਾਈਵੇਟ ਸਕੂਲਾਂ ਦੀ ਪੜ੍ਹਾਈ ਡਾ. ਹਰਸ਼ਿਦਰ ਕੌਰ ਤੇ ਉਸ ਦੇ ਪਤੀ ਡਾ. ਗੁਰਪਾਲ ਸਿੰਘ, ਡਾਕਟਰ ਹਰਸ਼ ਚੈਰੀਟੇਬਲ ਟਰੱਸਟ ਰਾਹੀਂ ਚੁੱਕ ਰਹੇ ਹਨ। ਇਸ ਸਾਰੇ ਕੰਮ ਦਾ ਬਿਊਰਾ ਮਨਿਸਟਰੀ ਆਫ ਵੂਮੈਨ ਐਂਡ ਚਾਇਲਡ ਡਿਵੈਲਪਮੈਂਟ ਨੇ ਆਪਣੇ ਫੇਸਬੁੱਕ ਉੱਤੇ ਚੜ੍ਹਾ ਕੇ ਹੋਰਨਾਂ ਔਰਤਾਂ ਲਈ ਪ੍ਰੇਰਣਾ ਸਰੋਤ ਵਜੋਂ ਡਾ. ਹਰਸ਼ਿੰਦਰ ਕੌਰ ਨੂੰ ਨਾਰੀ ਸ਼ਕਤੀ ਦਾ ਪ੍ਰਤੀਕ ਮੰਨ ਲਿਆ ਹੈ।

# ਦਿੱਲੀ ਵਿਖੇ ਪ੍ਰੋ. ਤਾਰਾ ਸਿੰਘ ਅਨਜਾਣ ਜੀ ਦੀ ਯਾਦ ਸਭਾ

ਦਿੱਲੀ'ਚ ਪੰਜਾਬੀ ਭਾਸ਼ਾ ਦੇ ਬੋਹੜ ਦੀਆਂ ਜੜ੍ਹਾਂ ਨੂੰ ਹੋਰ ਗਹਿਰਾਈਆਂਤੱਕ ਲਿਜਾਣਅਤੇ ਅਧਿਆਪਕ ਹੱਕਾਂ ਦੇ ਪ੍ਰਤੀਬਿੰਬ ਵਜੋਂ ਜਾਣੇ ਜਾਂਦੇ ਪ੍ਰੋ. ਤਾਰਾ ਸਿੰਘ ਅਨਜਾਣ ਜੀ ਦੀ ਯਾਦ ਵਿਚ 29 ਮਾਰਚ 2018 ਨੂੰ ਇਕ ਯਾਦ/ਸੋਗ ਸਭਾ ਉਹਨਾਂ ਦੀ ਕਰਮ ਭੂਮੀ ਦਿੱਲੀ ਦੇ ਪੰਜਾਬੀ ਭਵਨ ਆਈ ਟੀ ਓ ਵਿਖੇ ਪੰਜਾਬੀ ਸਾਹਿਤ ਸਭਾ ਦਿੱਲੀ, ਪੰਜਾਬੀ ਅਕਾਦਮੀ ਦਿੱਲੀ, ਪੰਜਾਬੀਵਿਭਾਗ-ਦਿੱਲੀ ਯੂਨੀਵਰੀਸਿਟੀ, ਭਾਈ ਵੀਰ ਸਿੰਘ ਸਾਹਿਤ ਸਦਨ ਨਵੀਂ ਦਿੱਲੀ, ਕੇਂਦਰੀ ਪੰਜਾਬੀ ਸਾਹਿਤ ਸੰਮੇਲਨ ਨਵੀਂ ਦਿੱਲੀ, ਪੰਜਾਬੀ ਭਾਸ਼ਾ ਅਧਿਆਪਕ ਐਸੋਸੀਏਸ਼ਨ ਦਿੱਲੀ ਅਤੇ ਨਾਮਧਾਰੀ ਦਰਬਾਰ ਦੇ ਸਾਂਝੇ ਉਪਰਾਲੇ ਨਾਲ ਹੋਈ।

ਇਸ ਵਿਸ਼ੇਸ਼ ਸਭਾ ਵਿਚ ਅਨਜਾਣ ਜੀ ਦੇ ਪੰਜਾਬੀ ਭਾਸ਼ਾ, ਸਾਹਿਤ, ਅਤੇ ਸਭਿਆਚਾਰ ਲਈ ਕੀਤੇ ਸੰਘਰਸ਼ ਤੇ ਸਮਰਪਣਨੂੰਯਾਦ ਕਰਦਿਆਂਦਿੱਲੀ ਦੇ ਸਰਕਾਰੀ ਸਕੂਲਾਂ ਵਿੱਚ ਪੰਜਾਬੀ ਭਾਸ਼ਾ ਦੇ ਪ੍ਰਸਾਰ ਤੇਹੋਰ ਵੱਧ ਅਧਿਆਪਕ ਲਗਵਾਉਣ ਵਿੱਚ ਨਿਭਾਈ ਨਿਰਣਾਇਕ ਭੂਮੀਕਾਲਈ ਬੁਲਾਰਿਆ ਨੇ ਦਸਿਆ ਕਿ ਉਹਨਾ ਕਿਵੇਂ ਆਪਣੇ ਸਾਥੀਆਂ ਗਿਆਨੀ ਕਰਤਾਰ ਸਿੰਘ, ਸ਼੍ਰੀ ਐਨ ਆਰ ਗੋਇਲਅਤੇ ਸ਼੍ਰੀ ਜਗਦੀਸ਼ ਕੌਸ਼ਲਨਾਲ ਮਿਲ ਕੇ ਸਾਈਕਲਾਂ ਤੇ ਸਕੂਲ ਸਕੂਲ, ਘਰ ਘਰ ਪਹੁੰਚ ਕਰਕੇ ਪਹਿਲਾਂ ਸਕੂਲ ਵਿਚ ਵਿਦਿਆਰਥੀਆਂ ਦਾ ਘੱਟੋ ਘੱਟ ਜਰੂਰਤ ਦੇ ਆਕੰੜੇ (6) ਨੂੰ ਪੂਰਾ ਕਰਵਾਉਣਾਤੇ ਫੇਰ ਅਧਿਆਪਕ ਲਈ ਦਿੱਲੀ ਦੇ ਸਰਕਾਰੀ ਦਫਤਰ ਦਫਤਰ ਦੌੜ ਲਾਉਣੀ।ਪੰਜਾਬੀ ਪਿਆਰਿਆਂ,ਸਾਹਿਤਕਾਰਾਂ ਤੇ ਸਿਆਸਤਦਾਨਾਂ ਤੱਕ ਪਹੁੰਚ ਕਰਨੀ ਅਤੇ ਨਾਲ ਨਾਲ ਪੰਜਾਬੀ ਅਕਾਦਮੀ ਦਿੱਲੀ ਦੀ ਸਹਾਇਤਾ ਨਾਲ ਪਾਰਟ ਟਾਈਮ ਪੰਜਾਬੀ ਅਧਿਆਪਕਾਂ ਦੀ ਤਿਆਰ ਕਰਵਾਈਟੀਮ ਚੋਂ ਲੋੜੀਂਦੇ ਸਕੂਲ'ਚ ਬਿਨਾ ਦੇਰੀ ਕੀਤੇ ਅਧਿਆਪਕ ਨੂੰ ਭੇਜਣਾਤਾਕਿ ਪੰਜਾਬੀ ਵਿਸ਼ਾ ਕਿਸੇ ਵੀ ਕੀਮਤ ਖਤਮ ਹੋਣ ਦਾ ਮੌਕਾ ਨਾ ਬਣੇ।ਇਸ ਸੰਘਰਸ਼ ਦੇ ਨਤੀਜੇ ਵੱਜੋ ਹੀ ਦਿੱਲੀ ਯੂਨੀਵਰੀਸਿਟੀ ਵਿਚ ਜਿਹੜਾ ਪੰਜਾਬੀ ਵਿਭਾਗ 'ਭਾਸ਼ਾਵਾਂ ਵਿਭਾਗ' ਦੇ ਅਧੀਨ ਰਹਿੰਦਾ ਸੀ ਉਹ ਪੂਰਨਕਾਲੀਨ ਪੰਜਾਬੀ ਵਿਭਾਗ ਬਣ ਕੇ ਹੋਂਦ ਵਿਚ ਆਇਆ।

ਅਨਜਾਣ ਜੀ ਦੇ ਪੰਜਾਬੀ ਭਾਸ਼ਾ ਪੜ੍ਹਾਉਣ ਦੇ ਯੋਗਦਾਨਨੂੰ ਯਾਦ ਕਰਦਿਆਂਉਹਨਾਂ ਦੇ ਐਸ ਸੀ ਈ ਆਰ ਟੀ ਵਿੱਚ ਰਹਿੰਦਿਆਂ ਤੇ ਰਿਟਾਇਰ ਹੋਣ ਤੋਂ ਬਾਅਦਵੀ ਸਮੇਂ ਸਮੇਂ ਸਿਰ ਕਰਵਾਏ ਸੈਮੀਨਾਰਾਂਦੀਆਂ ਲੜੀਆਂ ਨੇ ਕਿਵੇਂ ਨਵੀਂ ਅਧਿਆਪਕ ਪੀੜ੍ਹੀ ਨੂੰ ਅੱਡ ਅੱਡਵਿਸ਼ਿਆਂ ਦੇ ਮਾਹਿਰਾਂ ਕੋਲੋਂ ਲੈਕਚਰ ਕਰਵਾਕੇ, ਪੜ੍ਹਾਉਣ ਦੀ ਵਿਧਾ, ਠੋਸ ਮਜਮੂਨ, ਸਹੀ ਵਿਆਕਰਨ, ਸ਼ੁੱਧ ਉਚਾਰਨਤੇ ਸਮੇਂਦੇ ਹਾਣ ਦੀ ਗੱਲ ਕਰਨੀ/ਕਰਵਾਉਣੀ ਸਮਝਾਈ ਤਾਕਿ ਪੰਜਾਬੀ ਭਾਸ਼ਾ ਦੀਪੜ੍ਹਾਈ , ਪੜ੍ਹਣ ਤੇ ਪੜ੍ਹਾਉਣ ਵਾਲਿਆਂਲਈਮਾਣ ਸਤਿਕਾਰ ਦੁਆਂਦੀ ਰਹੇ।ਬੱਚਿਆਂ ਨੂੰ ਠੋਸ ਤੇ ਸਹੀ ਪੜ੍ਹਣ/ਪੜ੍ਹਾਉਣ ਲਈ ਸਕੂਲਾਂ (ਮਿਡਲ, ਸੀਨਿਅਰ ਅਤੇ ਸੀਨਿਅਰ ਸੈਕੰਡਰੀ ਕਲਾਸਾਂ) ਲਈ ਲੋੜੀਦੀਆਂ ਕਿਤਾਬਾਂ ਸੰਪਾਦਿਤ ਕਰਨੀਆ/ਕਰਵਾਉਣੀਆ ਜਿਨ੍ਹਾਂ ਚੋਂ, ਕਥਾ ਕਹਾਣੀ ਪੰਜਾਬੀ ਅਕਾਦਮੀ ਦਿੱਲੀ ਲਈ ਸੰਪਾਦਿਤ ਹੋਈ ਪੁਸਤਕ ਯੂਨੀਵਰੀਸਿਟੀ ਤਕਪਹੁੰਚ ਕਰੀ ਬੈਠੀ ਹੈ ਤੇ48 ਕੁ ਵਾਰ ਪ੍ਰਿੰਟ ਹੋਣ ਦੇ ਬਾਵਜੂਦ ਆਊਟ ਆਫ ਪ੍ਰਿੰਟ ਹੀ ਰਹਿੰਦੀ ਹੈ। ਉਹਨਾਂ ਦੇ ਲਾਏ ਬੂਟੇ ਦਿੱਲੀ ਦੀ ਸਰਦਾਰਨੀ ਜਸਪਾਲ ਕੌਰ ਟ੍ਰਸਟ ਰਾਹੀਂ ਉਸ ਮਿਥ ਦੀ ਵੀ ਭੰਢੀ ਹੋਈ ਕਿ ਪੰਜਾਬੀ ਪੜ੍ਹ ਕੇ ਕਿਹੜਾ ਡੀ ਸੀ ਲਗ ਜਾਣਾ, ਜਦੋਂ ਟ੍ਰਸਟ ਦੇ ਪਹਿਲੇ 2011 ਦੇ ਸਮਾਗਮ ਵਿਚ ਪੰਜਾਬੀ ਮਾਧਿਅਮ ਲੈ ਕੇ ਆਈ ਏ ਐਸ ਹੋਏ ਸ਼੍ਰੀ ਵਰਿੰਦਰ ਸ਼ਰਮਾ ਜੀ ਨੂੰ ਸਨਮਾਨਿਤ ਕਰ ਸਾਹਮਣੇ ਲਿਆਂਦਾ ਕਿ ਵੇਖੋ ਪੰਜਾਬੀ ਕੋਈ ਐਂਵਈਂ ਹੀ ਨਹੀਂ, ਇਸ ਦੇ ਪੜ੍ਹੇ ਭਵਿੱਖ ਵਿਚ ਡੀ ਸੀ ਲਗਣਗੇ, ਅਨਜਾਣ ਜੀ ਦੇ ਪੰਜਾਬੀ ਭਾਸ਼ਾ ਲਈ ਪਿਆਰ, ਸਤਿਕਾਰ, ਸਮਰਪਣ, ਉਨੱਤੀ ਤੇ ਅੰਤ ਆਰੂਜ਼ ਤੱਕ ਲਿਜਾਣ ਲਈ ਕੀਤੀ ਮਿਹਨਤ ਤੇ ਰੂਪ ਰੇਖਾ ਦੀ ਗਵਾਹੀ ਭਰਦਾ ਹੈ।ਅਨਜਾਣ ਜੀ ਨੂੰ ਯਾਦ ਕਰਦਿਆਂ ਉਹਨਾ ਵਲੋਂ ਦਸੇ ਦਿਸ਼ਾ-ਨਿਰਦੇਸ਼ਾਂ ਅਤੇ ਸੇਧਾਂ ਨੂੰ ਖਾਸ ਯਾਦ ਕੀਤਾ ਗਿਆ ਜਿਨ੍ਹਾਂ ਨਾਲ ਸਵੈ ਵਿਸ਼ਵਾਸ ਪੈਦਾ ਹੋ ਜਾਂਦਾ ਤੇ ਮੁਸ਼ਕਿਲਾਂ ਆਪ ਹੀ ਹੱਲ ਹੋਣ ਲਗ ਜਾਂਦੀਆਂ ਸਨ।


ਰਾਣਾ ਤੇਜਵੰਤ ਸਿੰਘ ਸੱਗੂ

ਅਨਜਾਣ ਜੀ ਦੇ ਨੌਕਰੀ ਤੇ ਅਧਿਆਪਕ ਸੰਘਰਸ਼ ਦੇ ਸਮੇਂ ਨੂੰ ਯਾਦ ਕਰਦਿਆਂ,ਉਹਨਾ ਦੇ ਹਾਜਰ ਜੁਆਬੀ ਤੇ ਹਾਸ ਰਸ/ਵਿਅੰਗਵਾਲੇ ਸੁਭਾਅ, ਪ੍ਰਬੰਧਨ, ਦੂਰ ਦ੍ਰਿਸ਼ਟੀ, ਸਾਦੀ ਜੀਵਨ ਜਾਚ, ਆਪਣੇ ਸਤਿਗੁਰੂ ਤੇ

ਭਰੋਸਾ ਤੇ ਆਪਣੇ ਅਕੀਦੇ ਦੇ ਪੱਕੇ ਤੇ ਹਮੇਸ਼ਾ ਖਰੇ ਉਤਰਦੇ ਰਹਿਣ ਵਾਲੇ ਉਹਨਾਂ ਦੇ ਖਾਸ ਗੁਣਾਂਨੇ ਉਹਨਾਂ ਦੀ ਮਿਕਨਾਤੀਸੀਸਖਸ਼ੀਅਤ ਦਾ ਖੂਬਸੂਰਤ ਔਰਾਹਰੇਕ ਦੇ ਸਾਹਮਣੇ ਲਿਆਂਦਾ। ਉਹਨਾਂ ਸਿਰਫ ਪੰਜਾਬੀ ਅਧਿਆਪਕਾਂ ਲਈ ਹੀ ਸੰਘਰਸ ਨਹੀਂ ਕੀਤਾ ਬਲਕਿ ਸਾਰੇ ਅਧਿਆਪਕ ਕੁਨਬੇ ਲਈ ਜੀ ਐਸ ਟੀ ਏ ਵਿਚ ਸਰਗਰਮ ਮੈਂਬਰ ਹੁੰਦੇ ਹੋਏ ਸੰਘਰਸ਼ਾਂ ਵਿਚ ਮੁਹਰਲੀਆਂ ਸਫਾਂ'ਚ ਖੜ੍ਹੇ ਹੋ ਕੇ ਵਡਮੁੱਲਾ ਹਿੱਸਾ ਪਾਇਆ ਹੋਇਆ ਸੀ ਜਿਸ ਦਾ ਨਤੀਜਾ ਹੀ ਸੀ, ਕਿ ਅਧਿਆਪਕਾਂ ਦੀ ਰਿਟਾਇਰਮੈਂਟ ਦੀ ਉਮਰ 58 ਸਾਲ ਤੋਂ 60 ਸਾਲ ਹੋਈ ਤੇ ਮੈਡੀਕਲ ਅਲਾਉਂਸ ਜੋ ਪਰਚੀਆਂ ਦੇਣ ਤੇ ਮਿਲਦਾ ਸੀ, ਉਹ ਤਨਖਾਹਾਂ ਦਾ ਹਿੱਸਾਬਣਿਆ ਤੇ ਇਹ ਇਉਂ ਹੀ ਨਹੀ ਸੀ ਹੋਇਆ, ਇਸ ਲਈ ਹੜਤਾਲਾਂ, ਮੋਰਚੇਤੇ ਪ੍ਰਦਰਸ਼ਨਾਂ ਵਿਚ ਉਹ ਹਮੇਸ਼ਾ ਮੋਹਰੀ ਹੁੰਦੇ, ਜੇਲ ਵੀ ਕੱਟੀ ਤੇ ਨੌਕਰੀ ਦਾ ਰਿਸਕ ਵੀ ਲਿਆ। ਉਹਨਾਂ ਦੀ ਮਿਹਨਤ, ਦੂਰ ਦ੍ਰਿਸ਼ਟੀ, ਤੇ ਖਾਸ ਸਾਥੀਆਂ ਦਾ ਸਾਥ ਹੀ ਸੀ ਕਿਅਧਿਆਪਕ ਵਰਗ ਲਈ ਜੀ ਐਸ ਟੀ ਏ ਟਾਇਮਸ ਨਾਂ ਦਾ ਮਾਸਿਕ ਦੋ ਭਾਸ਼ੀ (ਅੰਗਰੇਜ਼ੀ-ਹਿੰਦੀ) ਦਾ ਅਖਬਾਰ ਉਹਨਾਂ ਦੀ ਸੰਪਾਦਨਾ ਹੇਠ ਹੋਂਦ ਵਿਚ ਆਇਆ ਤੇ ਚਲਦਾ ਰਿਹਾ। ਇਸ ਕਰਕੇ ਦਿੱਲੀ ਦਾ ਪੰਜਾਬੀ ਹੀ ਨਹੀਂ ਸਾਰਾ ਅਧਿਆਪਕ ਕੁਨਬਾ ਉਹਨਾਂ ਨੂੰ ਹਮੇਸ਼ਾ ਯਾਦ ਰਖੇਗਾ।

ਅਨਜਾਣ ਜੀ ਦੀਆਂ38ਦੇ ਕਰੀਬ ਮੂਲ, ਸੰਪਾਦਿਤ, ਸਹਿ ਸੰਪਾਦਿਤ, ਅਨੁਵਾਦਿਤ ਪੰਜਾਬੀ, ਹਿੰਦੀ ਤੇ ਅੰਗ੍ਰੇਜ਼ੀ ਵਿਚ ਲਿਖੀਆਂ ਕਿਤਾਬਾਂ ਦਾ ਜਿਕਰ ਕਰ ਉਹਨਾਂ ਦੀ ਸਾਹਿਤ ਲਈ ਕੀਤੀ ਸੇਵਾ ਅਤੇ ਪ੍ਰਕਾਸ਼ਨ ਵਿਭਾਗ ਭਾਰਤ ਸਰਕਾਰ ਵਲੋਂ ਛਾਪੀ ਪੰਜਾਬੀ'ਚ ਨਾਮਧਾਰੀਆਂ ਅਤੇ ਭਾਰਤੀ ਆਜ਼ਾਦੀ ਦੇ ਸੰਗ੍ਰਾਮ ਦੀ ਪਿੱਠਭੂਮੀ ਤੇ ਇਤਿਹਾਸਕ ਜਾਣਕਾਰੀ ਭਰਪੂਰ ਛਪੀ ਕਿਤਾਬ ਨੂੰ ਸਲ੍ਹਾਉਂਦਿਆਂ ਉਹਨਾਂ ਨੂੰ ਯਾਦ ਕੀਤਾ ਗਿਆ । ਉਹਨਾਂ ਦੀ ਇਕ ਨਵੀਂ ਨਿਬੰਧਾਂ ਦੀ ਕਿਤਾਬ 'ਤੇ ਕੰਮੜੇ ਵਿਸਾਰਿ' ਨੂੰ ਇਸ ਸਮਾਗਮ ਵਿਚਰਿਲੀਜ਼ ਵੀ ਕੀਤਾਗਿਆ। ਉਹਨਾਂ ਵਲੋਂ ਸਾਫ ਸੁਥਰੇ ਤੇ ਉਚ ਕੋਟੀ ਦੇ ਪੰਜਾਬੀ ਸਭਿਆਚਾਰ ਲਈ ਕੀਤੇ ਯਤਨਾਂਲਈ ਉਹਨਾਂ ਦੇ ਸਕੂਲ ਅਧਿਆਪਕ ਤੇ ਪੰਜਾਬੀ ਭਾਸ਼ਾ ਅਧਿਆਪਕ ਐਸੋਸਿਏਸ਼ਨ ਦੇ ਅਹੁਦੇਦਾਰ ਹੁੰਦਿਆਂਹਰ ਵਰਗ ਦੇ ਵਿਦਿਆਰਥੀਆਂ ਵਿਚਕਾਰ ਹਰ ਸਾਲ ਕਰਵਾਏ ਜਾਂਦੇ ਕਵਿਤਾਪਾਠ ਮੁਕਾਬਲੇ,ਪੰਜਾਬੀ ਨਾਟਕਾਂ ਦੇ ਮੰਚਨ, 1978 ਅਤੇ 1983 ਵਿਚ ਕਰਵਾਏ ਪੰਜਾਬੀ ਸਭਿਆਚਾਰਕ ਸਮਾਗਮਾਂਨਾਲ ਪੰਜਾਬੀ ਸਭਿਆਚਾਰ ਲਈ ਪਾਏ ਯੋਗਦਾਨ ਨਾਲ ਲਾਈ ਛਾਪ ਲਈ ਵੀ ਯਾਦ ਕੀਤਾ ਗਿਆ। ਪੰਜਾਬੀ ਅਕਾਦਮੀ ਵਲੋਂ ਕੂਕਾ ਲਹਿਰ ਨੂੰ ਦਰਸ਼ਾਉਂਦੇ ਲਾਈਟ ਐਂਡ ਸਾਂਊਡ ਪ੍ਰੋਗਰਾਮ ਦੌਰਾਨ ਦਿੱਤੇ ਇਤਿਹਾਸਕ ਇਨਪੁਟਸ ਤੋਂ ਉਹਨਾਂ ਦੀ ਇਤਿਹਾਸ ਦੀ ਵੀ ਜਾਣਕਾਰੀ ਬਾਰੇ ਕੋਈ ਭੁਲੇਖਾ ਨਹੀਂ ਸੀ ਰਹਿ ਜਾਂਦਾ ਤੇ ਉਹਨਾ ਦੇ ਤਖਲਸ ਅਨਜਾਣ ਤੋਂ ਸੁਜਾਨ ਹੋਣ ਦਾ ਆਭਾਸ ਕਰਵਾ ਜਾਂਦਾਸੀ। ਇਸ ਕਰਕੇ ਹੀ ਉਹਨਾਂ ਦੀ ਰੁਖਸਤੀ ਇਹ ਅਹਿਸਾਸ ਕਰਵਾਉਂਦੀ ਹੈ ਕਿ ਉਹਨਾਂ ਵਰਗੀਆਂ ਇਕ ਦੋ ਸਖਸ਼ੀਅਤਾਂ ਹੀ ਪਿੜ'ਚ ਕਾਫੀ ਹੁੰਦੀਆਂ ਹਨਕਿਸੇ ਵੀ ਭਾਸ਼ਾ ਦੇ ਵਿਸਥਾਰ, ਸਾਹਿਤ ਸਿਰਜਨ ਅਤੇ ਸਾਫ ਸੁਥਰੇ ਸਭਿਆਚਾਰ ਨੂੰ ਸੰਭਾਲਣ ਤੇ ਜਿਉਂਦਾ ਜਾਗਦਾ ਰਖਣ ਦੇ ਲਈ।

ਉਹਨਾਂ ਨੇ ਆਪਣੇ ਅਕੀਦੇ ਨਾਮਧਾਰੀ ਸੰਪਰਦਾ/ਨਾਮਧਾਰੀ ਦਰਬਾਰ ਦੇ ਹਫਤਾਵਾਰ ਛਪਦੇ ਤ੍ਰੈ-ਭਾਸ਼ੀ (ਪੰਜਾਬੀ-ਹਿੰਦੀ-ਅੰਗ੍ਰੇਜ਼ੀ) ਅਖਬਾਰ ਸਤਿਜੁਗ ਦੀ ਸੰਪਾਦਕੀ 1991 ਤੋਂ ਲਗਾਤਾਰ ਬਿਨਾ ਰੁਕਾਵਟ ਅਖੀਰ ਤੱਕ ਕੀਤੀ ਤੇ ਹਰ ਹੋਲੇ-ਮਹੱਲੇ ਸਤਿਜੁਗ ਦੇ ਵਿਸ਼ੇਸ਼ ਅੰਕ ਉਹਨਾਂ ਦੀ ਸੋਚ-ਸ਼ਕਤੀ, ਅਕੀਦੇ, ਇਖਲਾਕ ਤੇ ਸਖਸ਼ੀਅਤ ਨੂੰ ਨਵਾਂ ਆਯਾਮ ਦੇਂਦੇ । ਉਹਨਾਂ ਦੇ ਹੁੰਦਿਆਂ ਕੋਈ ਫਿਕਰ ਨਹੀ ਸੀ ਅਦਾਰੇ ਦੀ ਟੀਮ ਨੂੰ ।

ਅੰਤ ਵਿਚ ਸ੍ਰ ਤਾਰਾ ਸਿੰਘ ਅਨਜਾਣ ਜੀ ਦੇ ਬੇਟੇ ਰਾਣਾ ਤੇਜਵੰਤ ਸਿੰਘ ਸੱਗੂ ਨੇ ਗੁਰਭੇਜ ਸਿੰਘ ਗੁਰਾਇਆ ਦਾ ਸਟੇਜ ਸੰਚਾਲਨ ਲਈਤੇ ਸਮਾਗਮ ਕਰਵਾਉਣ ਵਾਲੀਆ ਸੰਸਥਾਵਾਂ, ਦੋਸਤਾਂ, ਮਿਤਰਾਂ, ਸਨੇਹੀਆਂ,ਸ੍ਰ ਹਰਵਿੰਦਰ ਸਿੰਘ ਹੰਸਪਾਲ, ਸ਼੍ਰੀ ਐਨ ਆਰ ਗੋਇਲ, ਡਾ ਹਰਮੀਤ ਸਿੰਘ, ਡਾ ਮਨਜੀਤ ਸਿੰਘ, ਡਾ ਰੇਣੂਕਾ ਸਿੰਘ, ਬੀਬੀ ਤੇਜਿੰਦਰ ਕੌਰ, ਪ੍ਰਿੰ ਸਤਵੰਤ ਕੌਰ, ਸ਼੍ਰੀ ਐਸ ਐਨ ਦੀਕਸ਼ਿਤ, ਸ਼੍ਰੀ ਬਲਬੀਰ ਮਾਧੋਪੁਰੀ, ਡਾ ਰਵੇਲ ਸਿੰਘ, ਡਾ ਅਰੁਨ ਗੋਇਲ, ਸ੍ਰ ਜਸਵੰਤ ਸਿੰਘ ਸੇਖਵਾਂ, ਸ੍ਰ ਗੁਰਚਰਨ ਸਿੰਘ, ਬੀਬੀ ਗੁਰਸ਼ਰਨ ਕੌਰ, ਸ੍ਰ ਸਰਬ ਸ਼ਕਤੀ ਮਾਨ, ਸ਼੍ਰੀ ਅਸ਼ੋਕ ਵਸਿਸ਼ਟ, ਸ੍ਰ ਹਰਭਜਨ ਸਿੰਘ ਰਤਨ, ਸ੍ਰ ਮਹਿੰਦਰ ਸਿੰਘ ਕੂਕਾ, ਸ੍ਰ ਅਮਰਜੀਤ ਸਿੰਘ, ਸ੍ਰ ਮੰਗਲਜੀਤ ਸਿੰਘ ਅਤੇ ਸਮਾਗਮ ਵਿਚ ਆਏ ਸਨੇਹੀਆਂ,ਦੋਸਤਾਂ ਤੇ ਪਰਵਾਰਕ ਜੀਆਂ ਦਾ ਧੰਨਵਾਦ ਕੀਤਾ।

ਰਿਪੋਰਟ

ਰਾਣਾ ਤੇਜਵੰਤ ਸਿੰਘ ਸੱਗੂ

ਭੋਗ ਤੇ ਵਿਸ਼ੇਸ਼--

# ਦਿੱਲੀ 'ਚ ਪੰਜਾਬੀ ਭਾਸ਼ਾ ਨੂੰ ਸਮਰਪੱਤ 'ਤਿਕੜੀ' ਵਿਚੋਂ ਤਾਰਾ ਸਿੰਘ ਅਨਜਾਣ ਨੇ ਸੰਸਾਰ ਤੋਂ ਲਈ ਵਿਦਾ

ਪੰਜਾਬੀ ਭਾਸ਼ਾ ਅਤੇ ਪੰਜਾਬੀਅਤ ਨੂੰ ਸਮਰਪੱਤ ਤਾਰਾ ਸਿੰਘ ਅਨਜਾਣ ਹੋਰਾਂ ਨੇ ਆਪਣਾ ਸਾਰਾ ਜੀਵਨ ਮਾਂ-ਬੋਲੀ ਨੂੰ ਸਮਰਪੱਤ ਕੀਤਾ ਹੋਇਆ ਸੀ। ਅਖੀਰਲੇ ਸੁਆਸਾਂ ਤੱਕ ਪੰਜਾਬੀ ਭਾਸ਼ਾ ਦੀ ਚੜ੍ਹਦੀ ਕਲਾ ਵਾਸਤੇ ਖੈਰ ਮੰਗਣ ਵਾਲਾ ਅਨਜਾਣ ਬੀਮਾਰੀ ਉਪਰੰਤ ਪਿਛਲੇ ਦਿਨੀ ਇਸ ਨਾਸ਼ਵਾਨ ਸੰਸਾਰ ਨੂੰ ਹਮੇਸ਼ਾ ਲਈ ਛੱਡ ਗਿਆ। ਭਾਵੇਂ ਕਿ ਉਹਨਾਂ ਦੇ ਨਾਂ ਨਾਲ ਜੁੜਿਆ ਸ਼ਬਦ 'ਅਨਜਾਣ' ਲੋਕਾਂ ਵਿੱਚ ਹੈਰਾਨੀ ਦਾ ਪ੍ਰਤੀਕ ਸੀ ਲੇਕਿਨ ਉਹ ਸਿੱਖ ਰਹੁ-ਰੀਤਾਂ ਤੇ ਪੰਜਾਬੀਅਤ ਨਾਲ ਚੰਗੀ ਤਰ੍ਹਾਂ ਜਾਣੂੰ ਸਨ। ਰਾਜਧਾਨੀ ਦਿੱਲੀ ਵਿੱਚ ਉਹਨਾਂ ਨੇ ਆਪਣਾ ਜੀਵਨ ਸਰਕਾਰੀ ਸਕੂਲ ਵਿੱਚ ਅਧਿਆਪਨ ਕਰਦੇ ਹੋਏ ਵਿਦਿਆਰਥੀਆਂ ਨੂੰ ਪੰਜਾਬੀ ਭਾਸ਼ਾ ਪੜ੍ਹਾਉਂਦੇ ਹੋਏ ਆਰੰਭ ਕੀਤਾ ਸੀ। ਅਨਜਾਣ ਜੀ ਨੇ ਪੜ੍ਹਾਉਣ ਦੇ ਨਾਲ-ਨਾਲ ਪੰਜਾਬੀ ਭਾਸ਼ਾ ਦੇ ਪ੍ਰਚਾਰ-ਪ੍ਰਸਾਰ ਨੂੰ ਆਪਣਾ ਮੁੱਢਲਾ ਫ਼ਰਜ਼ ਹੀ ਨਹੀਂ ਬਣਾਇਆ ਬਲਕਿ ਪੰਜਾਬੀ ਭਾਸ਼ਾ ਅਧਿਆਪਕ ਐਸੋਸੀਏਸ਼ਨ (ਰਜਿ.) ਵਰਗੀ ਸੰਸਥਾ ਦੇ ਪ੍ਰਧਾਨ ਅਤੇ ਜਨਰਲ ਸਕੱਤਰ ਬਣ ਕੇ ਸਰਕਾਰਾਂ ਨਾਲ ਮੱਥਾ ਲਾਉਂਦੇ ਹੋਏ ਪੰਜਾਬੀ ਬੋਲੀ ਦੇ ਵਿਤਕਰੇ ਵਿਰੁੱਧ ਸਮੇਂ-ਸਮੇਂ ਤੇ ਆਵਾਜ਼ ਵੀ ਚੁੱਕੀ। ਦਿੱਲੀ ਵਿੱਚ ਇਹ ਤਿਕੜੀ (ਤਾਰਾ ਸਿੰਘ ਅਨਜਾਣ, ਜਗਦੀਸ਼ ਕੌਸ਼ਲ, ਐਨ.ਆਰ. ਗੋਇਲ) ਮਸਹੂਰ ਸੀ। ਜਿੰਨਾਂ ਵਿਦਿਆਰਥੀਆਂ ਨੂੰ ਆਪ ਜੀ ਨੇ ਪੰਜਾਬੀ ਭਾਸ਼ਾ ਨਾਲ ਜੋੜਿਆ ਅੱਜ ਉਹੀ ਵਿਦਿਆਰਥੀ ਸਕੂਲਾਂ ਤੇ ਕਾਲਜਾਂ ਵਿੱਚ ਪੰਜਾਬੀ ਅਧਿਆਪਨ ਦੀ ਸੇਵਾ ਨਿਭਾ ਰਹੇ ਹਨ। ਆਪ ਨਾਮਧਾਰੀ ਸੰਪ੍ਰਦਾਇ ਨਾਲ ਸੰਬੰਧਤ ਸਨ। ਨਾਮਧਾਰੀ ਲਹਿਰ ਦੇ ਬਾਨੀ ਸਤਿਗੁਰੂ ਰਾਮ ਸਿੰਘ ਜੀ ਜੀਵਨ ਦੇ ਬਾਰੇ ਸਕੂਲੀ ਪਾਠਕ੍ਰਮਾਂ ਰਾਹੀਂ ਵਿਦਿਆਰਥੀਆਂ ਨੂੰ ਨਾਮਧਾਰੀ ਜੀਵਨ ਜਾਂਚ ਬਾਰੇ ਵਿਸਤਾਰ ਸਹਿਤ ਜਾਣਕਾਰੀ ਮੁਹੱਈਆ ਕਰਾ ਸਕੇ, ਇਸ ਗੱਲ ਦਾ ਸਿਹਰਾ ਆਪ ਜੀ ਨੂੰ ਜਾਂਦਾ ਹੈ। ਆਪ ਦੀ ਵਿਦਵਤਾ ਦਾ ਪਤਾ ਇਸ ਗੱਲ ਤੋਂ ਲੱਗਦਾ ਹੈ ਕਿ ਦਿੱਲੀ ਤੇ ਦਿੱਲੀ ਤੋਂ ਬਾਹਰ ਨਿਜੀ ਤੇ ਸਰਕਾਰੀ ਅਨੇਕਾਂ ਸੰਸਥਾਵਾਂ ਨਾਲ ਆਪ ਜੀਵਨ ਦੇ ਅਖੀਰਲੇ ਪਲ ਤੱਕ ਜੁੜੇ ਰਹੇ। ਇਸ ਤੋਂ ਇਲਾਵਾ ਆਪ ਜੀ ਨੇ ਪੰਜਾਬੀ, ਹਿੰਦੀ ਅਤੇ ਇੰਗਲਿਸ਼ ਭਾਸ਼ਾ ਦੀਆਂ ਅਨੇਕਾਂ ਪੁਸਤਕਾਂ ਨੂੰ ਸਾਹਿਤ ਜਗਤ ਦੀ ਝੋਲੀ ਵਿੱਚ ਪਾਇਆ। ਸੀ.ਬੀ.ਐਸ.ਈ, ਐਨ.ਸੀ.ਈ.ਆਰ.ਟੀ, ਐਸ.ਸੀ.ਈ.ਆਰ.ਟੀ, ਨੈਸ਼ਨਲ ਓਪਨ ਸਕੂਲ, ਦਿੱਲੀ ਯੂਨੀਵਰਸਿਟੀ ਤੇ ਹੋਰ ਅਨੇਕਾਂ ਯੂਨੀਵਰਸਿਟੀਆਂ ਦੇ ਪਾਠਕ੍ਰਮ ਕਮੇਟੀਆਂ ਦੇ ਆਪ ਮੈਂਬਰ ਬਣੇ ਰਹੇ। ਨਾਮਧਾਰੀ ਦਰਬਾਰ ਵੱਲੋਂ ਕੱਢੇ ਜਾਂਦੇ ਹਫ਼ਤਾਵਾਰੀ ਅਖਬਾਰ 'ਸਤਿਜੁਗ' ਦੇ ਸੰਪਾਦਕ ਰਾਹੀਂ ਆਪਣੇ ਸੰਪ੍ਰਦਾਇ ਦੀਆਂ ਗਤੀਵਿਧੀਆਂ ਬਾਰੇ ਵੀ ਸਾਰਿਆਂ ਨੂੰ ਜਾਣੂੰ ਕਰਾਂਦੇ ਰਹੇ ਹਨ। ਪੰਜਾਬੀਅਤ ਪ੍ਰਤੀ ਆਪ ਦੇ ਪਿਆਰ ਨੂੰ ਵੇਖਦੇ ਹੋਏ ਸਰਕਾਰੀ ਤੇ ਗ਼ੈਰ ਸਰਕਾਰੀ ਸੰਸਥਾਵਾਂ ਪੰਜਾਬੀ ਅਕਾਦਮੀ, ਐਨ.ਡੀ.ਐਮ.ਸੀ, ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ, ਪੰਜਾਬੀ ਸਾਹਿਤ ਸਭਾ ਅਤੇ ਵਿਦੇਸ਼ਾਂ ਦੀ ਸੰਸਥਾਵਾਂ ਵੱਲੋਂ ਸਨਮਾਨਤ ਵੀ ਕੀਤਾ ਗਿਆ। ਆਪ ਦੀ ਜੀਵਨ ਸਾਥਣ ਮਰਹੂਮ ਜਸਪਾਲ ਕੌਰ ਵੀ ਆਪ ਜੀ ਦੇ ਮੋਢੇ ਨਾਲ ਮੋਢਾ ਡਾਹ ਕੇ ਪੰਜਾਬੀ ਭਾਸ਼ਾ ਦੀ ਸੇਵਾ ਵਿੱਚ ਸਮਰਪੱਤ ਰਹੀ। ਉਹਨਾਂ ਦੀ ਯਾਦ ਵਿੱਚ ਸਥਾਪਤ ਕੀਤੀ ਸੰਸਥਾ 'ਸਰਦਾਰਨੀ ਜਸਪਾਲ ਕੌਰ ਟਰਸੱਟ' ਰਾਹੀਂ ਮੌਜੂਦਾ ਸਮੇਂ ਵਿੱਚ ਪੰਜਾਬੀ ਭਾਸ਼ਾ ਰਾਹੀਂ ਸਿਵਿਲ ਸੇਵਾਵਾਂ ਰਾਹੀਂ ਆਈ.ਏ.ਐੱਸ. ਬਣਨ ਵਾਲੇ ਉਮੀਦਵਾਰਾਂ ਨੂੰ ਸਨਮਾਨਤ ਕਰਨ ਦਾ ਕਾਰਜ ਕਰ ਰਹੀ ਹੈ। ਤਾਰਾ ਸਿੰਘ ਅਨਜਾਣ ਆਪਣੇ ਪਿੱਛੇ ਦੋ ਪੁੱਤਰ ਰਾਣਾ ਤੇਜਵੰਤ ਸਿੰਘ ਸੱਗੂ, ਅਜੀਤ ਸਿੰਘ ਸੱਗੂ ਅਤੇ ਪੁੱਤਰੀ ਰਜਨੀਸ਼ ਕੌਰ ਛੱਡ ਗਏ ਹਨ। ਉਹਨਾਂ ਦੀ ਯਾਦ ਵਿੱਚ ਅੱਜ ਗੁਰਦੁਆਰਾ ਸ੍ਰੀ ਭੈਣੀ ਸਾਹਿਬ, ਲੁਧਿਆਣਾ (ਪੰਜਾਬ) ਵਿਖੇ ਭੋਗ ਪਾਇਆ ਜਾ ਰਿਹਾ ਹੈ। ਜਿਸ ਵਿੱਚ ਦਿੱਲੀ, ਰਾਜਸਥਾਨ, ਹਰਿਆਣਾ ਅਤੇ ਹੋਰ ਸੂਬਿਆਂ ਦੇ ਨਾਲ-ਨਾਲ ਵਿਦੇਸ਼ਾਂ ਤੋਂ ਵੀ ਸੈਂਕੜੇ ਲੋਕ ਭੋਗ ਵਿੱਚ ਪਹੁੰਚ ਕੇ ਆਪਣੀ ਸ਼ਰਧਾ ਦੇ ਫੁੱਲ ਭੇਟ ਕਰ ਰਹੇ ਹਨ।

ਪ੍ਰਕਾਸ਼ ਸਿੰਘ ਗਿੱਲ

ਪੰਜਾਬੀ ਹੈਲਪ ਲਾਈਨ, ਦਿੱਲੀ

9212632234

## ਪ੍ਰੋ. ਤਾਰਾ ਸਿੰਘ ਅਨਜਾਣ ਬਖਸ਼ਿਸ਼ਾਂ ਦੇ ਪਾਤਰ



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੋਂ
ਅਸ਼ੀਰਵਾਦ ਪ੍ਰਾਪਤ ਕਰਦੇ ਹੋਏ
ਪ੍ਰੋ. ਤਾਰਾ ਸਿੰਘ ਅਨਜਾਣ



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੋਂ
ਸ਼ਹੀਦ ਲਹਿਣਾ ਸਿੰਘ ਯਾਦਗਾਰੀ
ਪੁਰਸਕਾਰ ਪ੍ਰਾਪਤ ਕਰਦੇ ਹੋਏ ਪ੍ਰੋ. ਤਾਰਾ
ਸਿੰਘ ਅਨਜਾਣ




ਸ੍ਰੀ ਸਤਿਗੁਰੂ ਉਦੇ ਸਿੰਘ ਜੀ ਤੋਂ ਸਾਹਿਤ
ਰਤਨ ਪ੍ਰਾਪਤ ਕਰਦੇ ਹੋਏ ਪ੍ਰੋ. ਤਾਰਾ
ਸਿੰਘ ਅਨਜਾਣ

P.O. Regd. No. PB/JL-016/2018-2020 **WARYAM** Ladowali Road, Jalandhar -144001
Regd. RNI No. 26453/75 Revised
**May 2018**



ਮਾਲਕ, ਐਡੀਟਰ ਤੇ ਪਬਲਿਸ਼ਰ ਰਜਵੰਤ ਕੌਰ ਨੇ ਰਾਜਿੰਦਰ ਸਿੰਘ ਦੇ ਵਾਈਟ ਕਰਾਸ ਪ੍ਰਿੰਟਰਜ਼ ਭਾਈ ਦਿਤ ਸਿੰਘ ਨਗਰ ਜਲੰਧਰ ਤੋਂ ਪ੍ਰਿੰਟ ਕਰਵਾ ਕੇ ਲਾਡੋਵਾਲੀ ਰੋਡ ਸਾਹਮਣੇ ਸੈਂਟਰਲ ਟਾਊਨ ਜਲੰਧਰ ਤੋਂ ਪ੍ਰਕਾਸ਼ਿਤ ਕੀਤਾ। ਫੋਨ : 0181-2222543- ਮੋਬਾਇਲ- 98143-18720

Owner, Editor & Publisher Rajwant Kaur got printed from Rajinder Singh's White Cross Printers, Bhai Dit Singh Nagar Jalandhar & got published at Ladowali Road, Opp. Central Town, Jalandhar City Ph.: 0181-2222543, Mob.: 98143-18720